੨੯ ਵਾਂ ਸਾਲ

# ਵਰਿਆਮ

ਮਾਰਚ, ੨੦੦੪



ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ

ਜਿਨ੍ਹਾਂ ਦੇ ਆਸ਼ੀਰਵਾਦ ਸਦਕਾ
ਵਰਿਆਮ ੨੯ਵੇਂ ਸਾਲ ਵਿੱਚ ਹੈ।



ਫੋਟੋ- ਹ. ਸ. ਬਾਜਵਾ

ਮਾਤਾ ਸਵਰਨ ਕੌਰ ਜੀ
ਸੰਪਾਦਕ ਵਰਿਆਮ ਦੇ ਪੂਜਮਾਤਾ ਜੀ
੨੭ ਜਨਵਰੀ ੨੦੦੪ ਨੂੰ ਸੰਸਾਰ ਯਾਤਰਾ
ਸੰਪੂਰਨ ਕਰ ਗਏ

# ਵਰਿਆਮ

ਮਾਰਚ-੨੦੦੪
ਜਿਲਦ-੨੯
ਅੰਕ-੫

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਕਾਮਾਗਾਟਾ ਮਾਰੂ ਯੋਧੇ ਤੇ ਸਰਕਾਰ

੨੫ ਫਰਵਰੀ ਦੀਆਂ ਅਖ਼ਬਾਰਾਂ ਵਿਚ ਇਹ ਖਬਰ ਛਪੀ ਹੈ ਕਿ—"ਭਾਰਤ ਸਰਕਾਰ ਨੇ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਹਲਫ਼ਨਾਮਾ ਦਿੱਤਾ ਹੈ ਕਿ ਕਾਮਾਗਾਟਾਮਾਰੂ ਦੇ ਯੋਧੇ, ਆਜ਼ਾਦੀ ਸੰਗਰਾਮੀਏ ਨਹੀਂ ਸਨ। ਇਨ੍ਹਾਂ ਦਾ ਮਕਸਦ ਕਨੇਡਾ ਦੀ ਸੁਪਰੀਮ ਕੋਰਟ ਦੇ ਇਕ ਫ਼ੈਸਲੇ ਨੂੰ ਅਧਾਰ ਬਣਾ ਕੇ ਕਨੇਡਾ 'ਚ ਦਾਖ਼ਲਾ ਲੈਣਾ ਸੀ। ਯਾਦ ਰਹੇ ਕਿ ਹਾਈ ਕੋਰਟ ਦੇ ਵਕੀਲ ਸ. ਮਾਲਵਿੰਦਰਜੀਤ ਸਿੰਘ ਵੜੈਚ ਨੇ ਜਨ ਹਿਤ ਪਟੀਸ਼ਨ ਦਾਇਰ ਕਰਵਾਈ ਸੀ, ਜਿਸ ਵਿਚ ਮੰਗ ਕੀਤੀ ਗਈ ਸੀ ਕਿ ਇਨ੍ਹਾਂ ਵਿਅਕਤੀਆਂ ਨੂੰ ਆਜ਼ਾਦੀ ਸੰਗਰਾਮੀਆਂ ਵਜੋਂ ਮਾਨਤਾ ਦਿੱਤੀ ਜਾਵੇ। ਸੁਣਵਾਈ ਹਾਈ ਕੋਰਟ ਦੇ ਚੀਫ਼ ਜਸਟਿਸ ਬਿਨੋਦ ਕੁਮਾਰ ਰਾਏ ਅਤੇ ਜਸਟਿਸ ਸੂਰਯਾ ਕਾਂਤ ਸ਼ਰਮਾ ਦੇ ਬੈਂਚ ਨੇ ਕੀਤੀ। ਪਟੀਸ਼ਨਰ ਵੱਲੋਂ ਇਹ ਬੇਨਤੀ ਕਰਨ ਕਿ ਉਹ ਭਾਰਤ ਸਰਕਾਰ ਵਲੋਂ ਦਾਇਰ ਹਲਫ਼ਨਾਮੇ ਦੇ ਜਵਾਬ ਵਿਚ ਹਲਫ਼ਨਾਮਾ ਦਾਇਰ ਕਰਨਾ ਚਾਹੁੰਦਾ ਹੈ, ਅਦਾਲਤ ਨੇ ਕੇਸ ਦੀ ਅਗਲੀ ਸੁਣਵਾਈ ੨੩ ਮਾਰਚ ਮੁਕਰਰ ਕਰ ਦਿਤੀ ਹੈ। ਭਾਰਤ ਸਰਕਾਰ ਨੇ ਆਪਣੇ ਹਲਫ਼ਨਾਮੇ ਵਿਚ ਕਿਹਾ ਹੈ ਕਿ ਕੁਝ ਗ਼ਦਰੀਆਂ ਵਲੋਂ ਇਨ੍ਹਾਂ ਮੁਸਾਫਰਾਂ ਦੀ ਮਦਦ ਕਰਨ ਨਾਲ ਇਨ੍ਹਾਂ ਨੂੰ ਅਜ਼ਾਦੀ ਸੰਗਰਾਮੀਏ ਨਹੀਂ ਮੰਨਿਆ ਜਾ ਸਕਦਾ। ਇਹਨਾਂ ਦਾ ਆਜ਼ਾਦੀ ਦੀ ਲਹਿਰ ਨਾਲ ਕੋਈ ਸਬੰਧ ਨਹੀਂ ਸੀ। ਸਰਕਾਰ ਨੂੰ ਆਪਣੇ ਦਾਅਵੇ ਦੀ ਪੁਸ਼ਟੀ ਲਈ ਇਤਿਹਾਸਕਾਰ ਬਿਪਨ ਚੰਦਰ ਦੀ ਰਚਨਾ ਇੰਡੀਆਂਜ਼ ਸਟਰਗਲ ਫਾਰ ਫਰੀਡਮ ਦਾ ਆਸਰਾ ਲਿਆ ਹੈ।

ਗੌਰਤਲਬ ਹੈ ਕਿ ਸ. ਵੜੈਚ ਇਨ੍ਹਾਂ ਸੰਗਰਾਮੀਆਂ ਦੀਆਂ ਮੁਸੀਬਤਾਂ ਕੁਰਬਾਨੀਆਂ ਬਾਰੇ ਦਸਤਾਵੇਜ਼ੀ ਸਬੂਤ ਪਟੀਸ਼ਨ ਨਾਲ ਨੱਥੀ ਕੀਤੇ ਸਨ। ਇਨ੍ਹਾਂ ਵਿਚ ਉਸ ਵੇਲੇ ਦੀ ਹਿੰਦ ਸਰਕਾਰ ਵਲੋਂ ਕੀਤੇ ਜ਼ੁਲਮ ਜਬਰ ਦਾ ਖੁਲਾਸਾ ਹੈ। ਇਨ੍ਹਾਂ ਦਸਤਾਵੇਜ਼ਾਂ ਵਿਚ ੩ ਦਸੰਬਰ ੧੯੧੫ ਵਾਲੀ ਸਰਕਾਰੀ ਜਾਂਚ ਕਮੇਟੀ ਦੀ ਰਿਪੋਰਟ ਵੀ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਬੱਜ ਬੱਜ ਘਾਟ (ਕਲਕੱਤਾ) ਵਿਖੇ ਚੱਲੀ ਗੋਲੀ ਵਿਚ ੨੦ ਜਣੇ ਮਾਰੇ ਗਏ, ੨੧੧ ਨੂੰ ਫੜ ਲਿਆ ਗਿਆ, ੨੮ ਮਫ਼ਰੂਰ ਹੋ ਗਏ ਅਤੇ ੬੨ ਨੂੰ ਫੜ ਕੇ ਪੰਜਾਬ ਭੇਜ ਦਿੱਤਾ ਗਿਆ। ਮਫ਼ਰੂਰ ਮੁਸਾਫਰਾਂ ਵਿਚ ਬਾਬਾ ਗੁਰਦਿੱਤ ਸਿੰਘ (ਸਰਹਾਲੀ-ਜ਼ਿਲ੍ਹਾ ਅੰਮ੍ਰਿਤਸਰ) ਸ਼ਾਮਲ ਹਨ। ਉਹ ਸੱਤ ਸਾਲ ਤੱਕ ਫੜੇ ਹੀ ਨਹੀਂ ਗਏ ਸਨ।"

ਇਸ ਪ੍ਰਸੰਗ ਵਿਚ ਹੀ ਇਹ ਗਲ ਵੀ ਧਿਆਨ ਯੋਗ ਹੈ ਕਿ ਕੇਂਦਰ ਸਰਕਾਰ ਤਾਂ ਨਾਮਧਾਰੀ ਸ਼ਹੀਦਾਂ ਨੂੰ ਵੀ ਆਜ਼ਾਦੀ ਸੰਗਰਾਮੀਏ ਨਹੀਂ ਮੰਨਦੀ। ਇਸ ਸਬੰਧ ਵਿਚ ਵੀ ਪ੍ਰੋ. ਮਾਲਵਿੰਦਰਜੀਤ ਸਿੰਘ ਹੋਰਾਂ ਇਕ ਜਨਹਿਤ ਪਟੀਸ਼ਨ P.I.L. ਦਾਇਰ ਕੀਤੀ ਸੀ। (੧੭-੧੨-੨੦੦੩ ਦੀਆਂ ਅਖ਼ਬਾਰਾਂ)

ਇਹ ਬਹੁਤ ਗੰਭੀਰ ਮਸਲਾ ਹੈ। ਕੇਂਦਰ ਸਰਕਾਰ ਦੀ ਇਸ ਸੋਚ ਦਾ ਜ਼ੋਰਦਾਰ ਵਿਰੋਧ ਅਤੇ ਨਿੰਦਾ ਹੋਣੀ ਚਾਹੀਦੀ ਹੈ। ਹੌਲੀ ਹੌਲੀ ਆਜ਼ਾਦੀ ਸੰਗਰਾਮ ਦੇ ਸ਼ਹੀਦਾਂ ਯੋਧਿਆਂ ਦੇ ਨਾਵਾਂ ਨੂੰ ਬਹਾਨੇਂ ਬਹਾਨੀ ਲੋਕ ਮਨਾਂ ਵਿਚੋਂ ਕੱਢਣ ਦੇ ਜਤਨ ਹੋ ਰਹੇ ਹਨ। ਜਲੰਧਰ ਵਿਚ ਇਕ ਸ਼ਹੀਦ ਭਗਤ ਸਿੰਘ ਪਾਰਕ ਹੈ ਜਿਸ ਤੇ ਕਿਤੇ ਵੀ ਨਾਮ ਨਹੀਂ ਲਿਖਿਆ, ਉਂਜ ਪਰਤਾਪ ਬਾਗ ਕਰਕੇ ਮਸ਼ਹੂਰ ਹੈ। ਇਸ ਪਾਰਕ (ਤੌੜ) ਦੇ ਗੇਟ ਤੇ ਰਾਤੋ ਰਾਤ 'ਰਾਮ ਦੁਆਰ' ਲਿਖ ਦਿੱਤਾ ਗਿਆ ਹੈ। ਅਜੇ ਤਕ ਕਿਸੇ ਨੂੰ ਪਤਾ ਨਹੀਂ ਕਿ ਇੰਜ ਹੋ ਗਿਆ ਹੈ। ਰਾਮ ਜੀ ਦਾ ਸਾਡੇ ਮਨਾਂ ਵਿਚ ਆਦਰ ਹੈ ਪਰ ਇਸ ਤਰ੍ਹਾਂ ਕਿਸੇ ਸ਼ਹੀਦ ਦਾ ਨਾਂਅ ਮਿਟਾ ਦੇਣਾ ਕੋਈ ਬੀਮਾਰ ਤੇ ਸਾਜ਼ਸ਼ੀ ਮਾਨਸਿਕਤਾ ਦਾ ਪ੍ਰਗਟਾਵਾ ਹੈ। ਇਸ ਨੂੰ ਠੱਲ ਪਾਉਣ ਲਈ ਜ਼ੋਰਦਾਰ ਹੰਭਲਾ ਮਾਰਨਾ ਚਾਹੀਦਾ ਹੈ।

*—ਜਗਦੀਸ਼ ਸਿੰਘ*

## ਪਿਆਰਾ ਸਿੰਘ ਦਾਤਾ

ਬਹੁਤ ਪੁਰਖਲੂਸ ਅਤੇ ਖੂਬਸੂਰਤ ਸੁਭਾਅ ਦੇ ਮਾਲਕ ਅਤੇ ਜ਼ਿੰਦਗੀ ਦੇ ਹਾਸਰਸੀ ਪੱਖ ਨੂੰ ਉਜਾਗਰ ਕਰਨ ਵਾਲੇ, ਲੰਮੀਆਂ ਲੰਮੀਆਂ ਯਾਤਰਾਵਾਂ ਕਰਨ ਅਤੇ ਲਿਖਣ ਵਾਲੇ ਯਾਰਾਂ ਦੇ ਯਾਰ ਮਿੱਤਰ ਪ੍ਰਸਿਧ ਲੇਖਕ ਸ. ਪਿਆਰਾ ਸਿੰਘ ਦਾਤਾ ਸੰਸਾਰ ਤਿਆਗ ਗਏ ਹਨ। ਉਹ ਆਖਰੀ ਦਮ ਤਕ ਜ਼ਿੰਦਗੀ ਦੇ ਹੁਸੀਨ ਪੱਖ ਨੂੰ ਪੇਸ਼ ਕਰਦੇ ਰਹੇ। ਬਹੁਤ ਜ਼ਿੰਦਾ ਦਿਲ ਮਿਸਾਲੀ ਇਨਸਾਨ ਸਾਡੇ ਜ਼ਾਤੀ ਮਿੱਤਰ ਅਤੇ ਅਨੇਕ ਯਾਤਰਾਵਾਂ ਦੇ ਸਾਥੀ ਸਾਥੋਂ ਵਿਛੜੇ ਹਨ। ਜੀਵਨ ਦਾ ਇਕ ਸੋਹਣਾ ਰੰਗ ਮਨਫੀ ਹੋ ਗਿਆ ਹੈ। ਉਹਨਾਂ ਦੀ ਯਾਦ ਸਾਡੇ ਮਨਾਂ ਵਿਚ ਸਥਿਰ ਰਹੇਗੀ।

*—ਜਗਦੀਸ਼ ਸਿੰਘ*

# ਨਾਮਧਾਰੀ ਲਹਿਰ, ਸੁਧਾਰ ਤੇ ਚੇਤੰਨਤਾ ਦੀ ਲਹਿਰ

*—ਜਗਦੀਸ਼ ਸਿੰਘ ਵਰਿਆਮ*

ਨਾਮਧਾਰੀ (ਕੂਕਾ) ਸਮਾਜ ਗਿਣਤੀ ਦੇ ਪਖੋਂ ਇਕ ਬਹੁਤ ਹੀ ਅਲਪ ਸੰਖਿਅਕ ਭਾਈਚਾਰਾ ਹੈ। ਇਸ ਦੇ ਬਾਵਜੂਦ ਜ਼ਿੰਦਗੀ ਦੇ ਹਰ ਖੇਤਰ ਵਿੱਚ ਇਸ ਦਾ ਮਹੱਤਵ ਪੂਰਨ ਸਥਾਨ ਹੈ। ਆਪਣੇ ਸਤਿਗੁਰੂ ਸਾਹਿਬਾਨ ਦੀ ਅਗਵਾਈ ਹੇਠ ਆਜ਼ਾਦੀ ਸੰਗਰਾਮ ਨੂੰ ਲਗਾਤਾਰ ਮਹੱਤਵਪੂਰਨ ਦੇਣ, ਦੇਸ਼ ਦੀ ਉਸਾਰੀ ਵਿਚ ਵਿਸ਼ੇਸ਼ ਯੋਗਦਾਨ, ਇਕ ਚੰਗਾ ਚਰਿਤ੍ਰਵਾਨ ਮਨੁੱਖੀ ਭਾਈਚਾਰਾ ਬਨਾਉਣ ਵਿਚ ਪ੍ਰਭਾਵਸ਼ਾਲੀ ਭੂਮਿਕਾ, ਗਊ ਗਰੀਬ ਦੀ ਰੱਖਿਆ, ਨੌਜੁਆਨਾਂ ਵਿੱਚ ਚੰਗਾ ਨੈਤਿਕ ਗੁਣ ਪੈਦਾ ਕਰਨ ਵਾਸਤੇ ਸਾਰਥਕ ਜਤਨ, ਇਸਤਰੀ ਜਾਤੀ ਦੇ ਹਰ ਪਖੋਂ ਉਥਾਨ ਕਰਨ ਦਾ ਕਾਰਜ ਕਰਮ ਅਤੇ ਹੋਰ ਬਹੁਤ ਸਾਰੇ ਸਦਗੁਣ ਇਹਨਾਂ ਦਾ ਵਿਰਸਾ ਹਨ। ਆਪਣੇ ਸਤਿਗੁਰੂ ਸਾਹਿਬਾਨ ਦੇ ਆਦੇਸ਼, ਉਹਨਾਂ ਦੀ ਬਾਣੀ ਨੂੰ ਅਮਲੀ ਜੀਵਨ ਵਿਚ ਰੂਪਮਾਨ ਕਰਦੇ ਹੋਏ ਨਾਮਧਾਰੀ, ਹਲ ਗਲ ਨੂੰ ਇਸੇ ਗੁਰੂ ਆਸ਼ੇ ਦੇ ਦ੍ਰਿਸ਼ਟੀਕੋਣ ਤੋਂ ਦੇਖਦੇ ਹਨ। ਇਹਨਾਂ ਵਾਸਤੇ ਸੁਧਾਰ ਦਾ ਅਰਥ ਹੈ ਸਦਾਚਾਰ ਦੀ ਪ੍ਰਫੁਲਤਾ। ਇਹ ਸਦਾਚਾਰ, ਸਭਿਆਚਾਰ ਨੂੰ ਸੱਚਾ ਆਚਰਨ ਜਾਂ ਸਭਿਅ ਅਚਾਰਨ ਦੇ ਅਰਥਾਂ ਵਿਚ ਲੈਂਦੇ ਹਨ ਅਤੇ ਇਸ ਦੇ ਵਿਪ੍ਰੀਤ ਭ੍ਰਿਸ਼ਟਾਚਾਰ ਨੂੰ ਭ੍ਰਸ਼ਟ ਆਚਰਨ ਦੇ ਅਰਥਾਂ ਵਿਚ। ਪੰਜਵੇਂ ਸਤਿਗੁਰੂ, ਗੁਰੂ ਅਰਜਨ ਦੇਵ ਜੀ ਦੇ ਵਾਕ "ਗੁਰ ਮਿਲਿ ਚਜੁ ਆਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ" ਦੀ ਰੌਸ਼ਨੀ ਵਿਚ ਇਹ ਗੁਰੂ ਪਾਸੋਂ ਹੀ 'ਚਜੁ ਆਚਾਰ ਅਥਵਾ ਸਦਾਚਾਰ ਦੀ ਸਿਖਿਆ ਪ੍ਰਾਪਤ ਕਰਦੇ ਹਨ। ਇਸੇ ਪ੍ਰਕਾਰ ਇਹ ਹੋਰ ਗਲਾਂ ਜਿਵੇਂ ਪੁੰਨ ਪਾਪ ਕਰਮ ਨੂੰ ਵੀ ਗੁਰੂ ਹੁਕਮਾਂ ਦੇ ਅਨੁਸਾਰ ਜਾਂ ਇਹਨਾਂ ਦੇ ਵਿਪਰੀਤ ਦੀ ਤਕੜੀ ਵਿਚ ਤੋਲਦੇ ਹਨ। ਇਸੇ ਕਰਕੇ ਸੁਧਾਰ ਅਤੇ ਚੇਤੰਨਤਾ ਇਹਨਾਂ ਦੇ ਧਰਮ ਦਾ ਹੀ ਇਕ ਅੰਗ ਹੈ। ਇਤਿਹਾਸ ਦੇ ਪੰਨਿਆਂ ਤੇ ਨਜ਼ਰ ਮਾਰੀਏ ਤਾਂ ਸਦਾ ਚੇਤੰਨਤਾ ਨਾਲ ਇਹ ਖੁਦਾਈ ਪਹਿਰੇਦਾਰ ਦੀ ਭੂਮਿਕਾ ਨਿਭਾਉਂਦੇ ਆ ਰਹੇ ਹਨ। ਇਸ ਵਾਸਤੇ ਇਹਨਾਂ ਨੇ ਹਰ ਪਖੋਂ ਹੀ ਵਿਸ਼ੇਸ਼ ਥਾਂ ਬਣਾ ਲਈ ਹੈ। ਇਸ ਸਾਰੇ ਵਰਤਾਰੇ ਦੇ ਆਰੰਭ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਬੁਲੰਦ ਅਤੇ ਦੈਵੀ ਸ਼ਖਸੀਅਤ ਹੈ ਅਤੇ ਅਗੋਂ ਉਹਨਾਂ ਦੇ ਜਾਨਸ਼ੀਨ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਮੇਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਪਵਿਤਰ ਅਗਵਾਈ ਇਹਨਾਂ ਦੇ ਕਦਮ ਡਗਮਾਉਣ ਨਹੀਂ ਦਿੰਦੀ।

ਨਾਮਧਾਰੀ ਜਾਂ ਕੂਕਿਆਂ ਦੇ ਰਾਜਸੀ ਸਮਾਜਿਕ ਜਾਂ ਧਾਰਮਿਕ ਗੁਣਾਂ ਦਾ ਆਦਿ ਸ੍ਰੋਤ, ਸਤਿਗੁਰੂ ਰਾਮ ਸਿੰਘ ਜੀ ਹਨ, ਜਿਹਨਾਂ ਦਾ ਪ੍ਰੋਗਰਾਮ ਬਹੁਤ ਵਿਸਤ੍ਰਿਤ ਸੀ। ਇਸ ਬਾਰੇ ਇਕ ਸੰਖੇਪ ਪਰ ਪ੍ਰਸਿੱਧ ਟਿਪਣੀ ਸ. ਕੂਪਰ ਸਿੰਘ (ਸਵ.) ਆਈ.ਸੀ.ਐਸ. ਦੀ ਪੁਸਤਕ ਸਪਤ ਸ੍ਰਿੰਗ ਵਿਚ ਇਸ ਪ੍ਰਕਾਰ ਹੈ।

*"ਭਾਰਤ ਦੀ ਹਜ਼ਾਰਾਂ ਵਰ੍ਹਿਆਂ ਦੀ ਤਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸ ਵਿਅਕਤੀ ਅਜਿਹਾ ਨਹੀਂ ਹੋਇਆ ਜਿਸ ਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇੰਨਾ ਉੱਚਾ ਤੇ ਹਮਾਗੀਰ ਰੱਖਿਆ ਹੋਵੇ, ਜਿਸ ਦਾ ਮੰਤਵ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ, ਸਮਾਜਕ ਤੌਰ ਤੇ, ਰਾਜਸੀ ਤੌਰ ਤੇ ਸਾਰੇ ਭਰਮਾਂ ਦੇ ਬੰਧਨਾਂ ਨੂੰ ਤੋੜ ਕੇ ਉਸ ਨੂੰ ਉਨਤੀ ਦੀ ਸਿਖਰ ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਰਸ਼ ਵਿੱਚ ਬਾਬਾ ਰਾਮ ਸਿੰਘ ਹੀ ਹੋਇਆ ਹੈ।"*

ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਦਾ ਮੁਲਾਂਕਣ ਸੰਨ ੧੯੭੧ ਵਿੱਚ ਛਪੀ ਸਰਕਾਰੀ ਰਿਪੋਰਟ ਵਿੱਚ ਮਿਸਟਰ ਜੇ. ਡਬਲਯੂ ਮੈਕਨਬ ਕਮਿਸ਼ਨਰ ਅੰਬਾਲਾ ਨੇ ਵੀ ਕਰਨ ਦਾ ਜਤਨ ਕੀਤਾ ਹੈ—

*"ਰਾਮ ਸਿੰਘ ਚਲਾਕ ਆਦਮੀਆਂ ਦੀ ਕਠਪੁਤਲੀ ਨਹੀਂ ਹੈ। ਜਿਸ ਨੇ ਉਸਦਾ ਦਰਸ਼ਨ ਕੀਤਾ ਹੈ। ਗੱਲਾਂ ਕੀਤੀਆਂ ਹਨ ਉਹ ਉਸ ਦੀ ਬੁੱਧੀ ਦੀ ਸਥਿਰਤਾ ਅਤੇ ਆਚਰਣ ਦੀ ਅਡੋਲਤਾ ਨੂੰ ਵੇਖਣ ਬਿਨਾਂ ਨਹੀਂ ਰਹਿਆ ਹੋਵੇਗਾ। ਆਪਣੇ ਉਤੇ ਕਾਬੂ ਪਾਉਣ ਵਾਲੇ ਇਹ ਵੱਡੇ ਗੁਣ ਕਿਸੇ ਸਾਧਾਰਣ ਆਗੂ ਵਿੱਚ ਨਹੀਂ ਹੋ ਸਕਦੇ।"*

ਉਸ ਸਮੇਂ ਸਰਕਾਰੀ ਕਰਮਚਾਰੀਆਂ ਵਿੱਚ ਗੁਰੂ ਰਾਮ ਸਿੰਘ ਬਾਰੇ ਵੰਡੇ ਗਏ ਟਰੈਕਟ ਵਿੱਚ ਇਹ ਗੱਲਾਂ ਦਰਜ ਹਨ।

*"ਉਹ ਕੂਕੇ, ਉਚੇ ਸਦਾਚਾਰ ਦਾ ਉਪਦੇਸ਼ ਕਰਦੇ ਹਨ, ਚੋਰੀ ਯਾਰੀ ਅਤੇ ਵਿਭਚਾਰ ਦੀ ਬੜੇ ਜ਼ੋਰ ਨਾਲ ਨਿਖੇਧੀ ਕਰਦੇ ਹਨ। ਉਹ ਤਾਂ ਸਾਰੀਆਂ ਬੁਰਾਈਆਂ ਨੂੰ ਦੂਰ ਕਰਨਾ ਚਾਹੁੰਦੇ ਹਨ ਜਿਨ੍ਹਾਂ ਨੇ ਸਿਖ ਪੰਥ ਨੂੰ ਭ੍ਰਿਸ਼ਟ ਕਰ ਦਿਤਾ ਹੈ।"*

ਆਪ ਜੀ ਨੇ ਇਹ ਵੀ ਨਿਰਣਾ ਕਢਿਆ ਹੋਇਆ ਸੀ ਕਿ ਉਹਨਾਂ ਚਿਰ ਕੋਈ ਵੀ ਜਾਤੀ ਕੌਮ ਜਾਂ ਦੇਸ਼ ਤਰੱਕੀ ਨਹੀਂ ਕਰ ਸਕਦਾ ਜਿਨ੍ਹਾਂ ਚਿਰ ਉਸ ਦੀਆਂ ਔਰਤਾਂ ਦਾਸ ਹਨ। ਇਸ ਵਾਸਤੇ ਇਸਤਰੀ ਜਾਤੀ ਵਾਸਤੇ ਆਪ ਨੇ ਬਹੁਤ ਉਦਾਰਤਾ ਵਿਖਾ ਕੇ ਇਸ ਦੀ ਬੰਦ ਖਲਾਸ ਲਈ ਮੁਹਿਮ ਚਲਾਈ। ਉਸ ਸਮੇਂ ਜੰਮਦੀਆਂ ਕੁੜੀਆਂ ਮਾਰ ਦੇਣ ਦਾ ਰਿਵਾਜ ਸੀ, ਬਾਲ ਵਿਆਹਾਂ ਦੀ ਰੀਤ ਪ੍ਰਚਲਤ ਸੀ ਵਟਾਂਦਰੇ ਦੇ ਸਾਕਾਂ ਦਾ ਵੀ ਰਿਵਾਜ ਸੀ ਅਤੇ ਕੁੜੀਆਂ ਦੇ ਪੈਸੇ ਲੈ ਕੇ ਵਿਆਹੁਣਾ ਆਮ ਗੱਲ ਸੀ। ਆਪ ਨੇ ਇਹ ਗੱਲਾਂ ਵਿਵਰਜਤ ਕੀਤੀਆਂ ਅਤੇ ਆਪਣੇ ਲਿਖੇ ਆਦੇਸ਼ਾਂ (ਹੁਕਮਨਾਮਿਆਂ) ਵਿੱਚ ਬਾਰ-ਬਾਰ ਤਾਕੀਦ ਕੀਤੀ। ਇਕ ਹੁਕਮਨਾਮੇ ਵਿੱਚ ਲਿਖਿਆ।

*—"ਇਕ ਹੋਰ ਬਾਤ ਸਭ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬੱਟਾ ਕਰੇ। ਜੋ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੇਂ ਨਾ ਬੜਨ ਦੇਣਾ।"*

ਇਸੇ ਤਰ੍ਹਾਂ ਇਕ ਹੋਰ ਥਾਂ ਆਪ ਲਿਖਦੇ ਹਨ—

*—ਜੋ ਕੋਈ ਬੱਟਾ ਕਰੂਗਾ, ਬਿਆਜ ਲਊਗਾ, ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ ਉਸ ਦੇ ਨਾਲ ਨਹੀਂ ਬਰਤਣਾ।*

ਜਦੋਂ ਛੋਟੀ ਉਮਰ ਦੇ ਕੁੜੀਆਂ ਮੁੰਡਿਆਂ ਦੇ ਵਿਆਹ ਦਾ ਰਿਵਾਜ ਆਮ ਸੀ ਅਤੇ ਸਰਕਾਰੀ ਤੌਰ ਤੇ ਵੀ ਕੁੜੀ ਦੇ ਵਿਆਹ ਦੀ ਉਮਰ ੧੦ ਸਾਲ ਪਰਵਾਨ ਸੀ, ਉਸ ਸਮੇਂ ਵੀ ਛੋਟੀ ਉਮਰ ਦੇ ਵਿਆਹਾਂ ਨੂੰ ਬੰਦ ਕਰਨ ਸਬੰਧੀ ਆਪ ਦੇ ਇਕ ਹੁਕਮਨਾਮਿਆਂ ਵਿੱਚ ਦਰਜ ਹੈ—

*—"ਸਾਰੇ ਬਹੀਰ ਨੂੰ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘੱਟ ਕੋਈ ਕੁੜੀ ਨਾ ਬਿਆਹੇ। ਦਾਰੂ ਮਾਸ ਨਹੀਂ ਖਾਣਾ। ਖੌਫ ਰਖਣਾ ਗੁਰੂ ਦਾ ਹਰਦਮ।"*

*—ਹੁਣ ਇਓ ਕਰੋ, ਅਠਾਰਾ ਬਰਸ ਦੀ ਲੜਕੀ ਦਾ ਆਨੰਦ ਪੜ੍ਹੌਣਾ ਘਟ ਨਹੀਂ ਪੜ੍ਹੌਣਾ ਛੋਟੀ ਹੈ।*

ਲੜਕੀਆਂ ਨੂੰ ਵਿਦਿਆ ਪੜ੍ਹਾਉਣ ਦਾ ਆਪ ਦਾ ਤਾਕੀਦੀ ਹੁਕਮ ਸੀ ਸਗੋਂ ਵਿਦਿਆ ਤਾਂ ਆਪ ਹਰ ਪ੍ਰਾਣੀ ਮਾਤਰ ਲਈ ਜ਼ਰੂਰੀ ਸਮਝਦੇ ਸਨ।

ਆਪ ਨੇ ਲਿਖਤੀ ਤੌਰ ਤੇ ਤਾਕੀਦ ਕੀਤੀ—

*"ਸਾਰੀ ਸੰਗਤ ਨੂੰ ਇਹ ਹੁਕਮ ਸੁਣਾ ਦੇਣਾ। ਬਾਣੀ ਕੰਠ ਕਰਨ ਸਰਬ ਬੁਢੇ, ਬਾਲ, ਮਾਈ ਬੀਬੀ। ਪਿਛਲੀ ਰਾਤ ਇਸ਼ਨਾਨ ਤੇ ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦੇਣੇ।"*

*ਬੀਬੀ ਨੰਦਾ ਲਟਕੀਆਂ ਨੂੰ, ਬਹੁਆਂ ਨੂੰ ਬੀ ਅੱਖਰ ਪੜ੍ਹਾ ਦੇਣੇ, ਗੁਰਮੁਖੀ, ਬਾਣੀ ਕੰਠ ਕਰਾਏ ਦੇਣੀ।*

ਉਸ ਸਮੇਂ ਵਿੱਚ ਛਪੀ ਇਕ ਛੋਟੀ ਪੁਸਤਕ Brief account of Kuka sect ਵਿੱਚ ਲਿਖਿਆ ਹੈ—

*—ਉਹ ਸਿੱਖਾਂ ਵਿਚੋਂ ਜ਼ਾਤ ਪਾਤ ਦਾ ਭਰਮ ਮਿਟਾਂਦਾ ਹੈ। ਸਭ ਜ਼ਾਤਾਂ ਵਿੱਚ ਪ੍ਰਸਪਰ ਖੁਲੀਆਂ ਵਿਆਹ ਸਾਦੀਆਂ ਦਾ ਪਰਚਾਰ ਕਰਦਾ ਹੈ। ਵਿਧਵਾ ਵਿਆਹ ਦੀ ਆਗਿਆ ਦੇਂਦਾ ਹੈ। ਸ਼ਰਾਬ ਤੇ ਨਸ਼ਿਆ ਤੋਂ ਵਰਜਦਾ ਹੈ।..........*

ਨਾਮ ਸਿਮਰਨ ਸਦਾਚਾਰ ਤੇ ਨੈਤਿਕਤਾ ਦਾ ਅਮਲੀ ਰੂਪ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ ਦਾ ਧੁਰਾ ਹਨ। ਆਪ ਦਾ ਇਕ ਕਾਰਜ ਜੋ ਮੀਲ ਪੱਥਰ ਦੀ ਹੈਸੀਅਤ ਰਖਦਾ ਹੈ ਉਹ ਹੈ ਅਨੰਦ ਕਾਰਜ ਦੀ ਰੀਤ ਦਾ ਆਰੰਭ ਕਰਨਾ।

੧੮੬੩ ਨੂੰ ਗੁਰੂ ਰਾਮ ਸਿੰਘ ਜੀ ਨੇ ਸਿਖਾਂ ਵਿੱਚ ਅਨੰਦ ਕਾਰਜ ਦੀ ਰੀਤ ਪਹਿਲੀ ਵਾਰ ਚਾਲੂ ਕਰਨ ਵਾਸਤੇ ੨-੩ ਜੂਨ ਨੂੰ ਪਿੰਡ ਖੋਟੇ (ਉਦੋਂ ਜ਼ਿਲਾ ਫਿਰੋਜ਼ਪੁਰ) ਵਿੱਚ ਮੇਲਾ ਕੀਤਾ ਜਿਥੇ ੬ ਅਨੰਦ ਕਾਰਜ ਜ਼ਾਤ ਪਾਤ ਦੇ ਬੰਧਨ ਤੋੜ ਤੇ ਕੀਤੇ ਗਏ। ਇਥੇ ਪਹਿਲੀ ਵਾਰ ਪੁਰਾਣੀ ਰੀਤ ਤਿਆਗ ਕੇ ਸ੍ਰੀ ਆਦਿ ਗਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਆਨੰਦ ਕਾਰਜ ਕਰਨੇ ਅਰੰਭੇ ਗਏ। ਇਸ ਗੱਲ ਤੇ ਪੁਰਾਣੇ ਖਿਆਲਾਂ ਦੇ ਲੋਕਾਂ ਅਤੇ ਖਾਸ ਕਰਕੇ ਜਿਨ੍ਹਾਂ ਦੇ ਕਾਰੋਬਾਰ ਤੇ ਸੱਟ ਪਈ, ਉਹਨਾਂ ਨੇ ਬਾਘਾ ਪੁਰਾਣਾ ਦੇ ਥਾਣੇ ਵਿੱਚ ਗੁਰੂ ਰਾਮ ਸਿੰਘ ਵਿਰੁਧ ਜਾਕੇ ਰਿਪੋਰਟ ਲਿਖਵਾਈ। ਫਲਸਰੂਪ ਪੁਲੀਸ ਨੇ ਦਖਲ ਦੇ ਕੇ ਮੇਲਾ ਬਰਖਾਸਤ ਕਰਵਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਥਾਣਿਓਂ-ਥਾਣੀਂ ਭੈਣੀ ਸਾਹਿਬ ਪਹੁੰਚਾ ਕੇ ਨਜ਼ਰਬੰਦ ਕਰ ਦਿਤਾ ਤੇ ਆਪ ਦੇ ਪਰਚਾਰ ਤੇ ਪਾਬੰਦੀ ਲਗਾ ਦਿਤੀ।

ਸਦਾਚਾਰ ਅਤੇ ਉਚੇ ਇਖਲਾਕ ਦੀ ਹੀ ਇਹ ਮਿਸਾਲ ਹੈ ਕਿ ਜਦੋਂ ਅੰਮ੍ਰਿਤਸਰ ਬੁਚੜ-ਬਧ ਕੇਸ ਵਿੱਚ ਨਿਰਦੋਸ਼ ਲੋਕ ਫਾਂਸੀ ਲਗਣ ਲਗੇ ਤਾਂ ਆਪ ਨੇ ਆਪਣੇ ਸੇਵਕਾਂ ਨੂੰ ਖੁਦ ਜਾ ਕੇ ਕਚਿਹਰੀ ਪੇਸ਼ ਹੋਣ ਲਈ ਆਦੇਸ਼ ਦਿਤਾ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਗਲ ਦੀ ਪੁਸ਼ਟੀ ਇਹਨਾਂ ਸਤਰਾਂ ਨਾਲ ਕੀਤੀ ਹੈ :

*ਦੈਨ ਲਾਗੇ ਫਾਂਸੀ ਜਬ, ਆਇ ਖੁਦ ਕੂਕੇ ਤਬ, ਕਾਤਲ ਸਬੂਤ ਆਪ ਦੀਏ ਸਬ ਤੌਰ ਪੈ,*

*ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਹਿ, ਕੋਟਲੇ ਮਲੇਰ ਫੇਰ ਸਾਕਾ ਭਯੋ ਔਰ ਹੈ।*

ਗੁਰੂ ਰਾਮ ਸਿੰਘ ਜੀ ਵਲੋਂ ਲਿਖੇ ਗਏ ਹੁਕਮਨਾਮੇ, ਚਿਠੀਆਂ, ਅਰਦਾਸਾਂ ਵਿੱਚ ਜੋ ਉਹਨਾਂ ਨੇ ਦੇਸ ਰਹਿੰਦਿਆਂ ਅਤੇ ਬਰਮਾ ਵਿੱਚ ਜਲਾਵਤਨੀ ਦੇ ਸਮੇਂ ਵੀ ਆਪਣੇ ਸਿਖਾਂ, ਸੇਵਕਾਂ ਤੇ ਸਮੁਚੀ ਸੰਗਤ ਪ੍ਰਤੀ ਭੇਜੇ ਵਿੱਚ ਵੀ ਇਖਲਾਕੀ ਕਦਰਾਂ ਦੀ ਉਚੱਤਾ, ਸਮਾਜ ਸੁਧਾਰ ਅਤੇ ਧਰਮ ਭਾਵਨਾ ਦੀ ਤੀਬਰਤਾ ਮਿਲਦੀ ਹੈ। ਉਹਨਾਂ ਦੀ ਲਿਖਤ ਉਨੀਵੀਂ ਸਦੀ ਦੇ ਦੂਸਰੇ ਅੱਧ ਦੀ ਗਦ ਦਾ ਸੁੰਦਰ ਨਮੂਨਾ ਹੈ। ਸਾਹਿਤਕ ਮਹੱਤਤਾ ਵਾਲੀ ਸ਼ੈਲੀ ਤੇ ਮਲਵਈ ਪ੍ਰਭਾਵ ਹੈ। ਵਾਕ ਬਣਤਰ ਹਿਰਦੇ ਨੂੰ ਸਪਰਸ਼ ਕਰਨ ਵਾਲੀ ਹੈ ਅਤੇ ਨਿਰਣੇ ਤਟ ਫੱਟ ਹਨ। ਝੂਠ ਅਤੇ ਸੱਚ ਬਾਰੇ ਬਿਆਨ ਕਿਨਾ ਸਾਰਥਕ ਹੈ।

*—"ਝੂਠ ਵਿੱਚ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ।"*

ਪਰਾਈ ਚੀਜ਼ ਤੇ ਨਾਜਾਇਜ਼ ਕਬਜ਼ੇ, ਬਗਾਨੇ ਹਕਾਂ ਨੂੰ ਅਚੇਤ ਹੀ ਮਾਰਨ ਦੇ ਵੀ ਵਿਰੁਧ ਸਨ ਅਤੇ ਇਸਂ ਨੂੰ ਪਾਪ ਸਮਝਦੇ ਸਨ। ਇਕ ਵਾਰ ਆਪ ਜੀ ਦੀ ਸਪੁਤਰੀ ਗਵਾਂਢੀ ਦੇ ਖੇਤ ਵਿਚੋਂ ਸਾਗ ਤੋੜ ਲਿਆਈ। ਆਪ ਨੂੰ ਪਤਾ ਲਗਾ ਤਾਂ ਉਹ ਸਾਗ ਵਾਪਸ ਕਰਵਾਇਆ। ਪਰਾਈ ਚੀਜ਼ ਬਾਰੇ ਆਪ ਲਿਖਦੇ ਹਨ :

*—'ਬਗਾਨੀ ਅੰਸ ਕਿਸੇ ਤਰ੍ਹਾਂ, ਬੀ ਨਾ ਲੈਣੀ, ਚੁਰਾਕੇ ਨਾ ਖੋਹ ਕੇ ਨਾ ਠੱਗੀ ਕਰਕੇ। ਜੇ ਡਿਗ ਪਈ ਬੀ ਲਭੇ ਤਾਂ ਜਿਸ ਦੀ ਹੋਵੇ ਉਸ ਕੋ ਦੇਣੀ।'*

ਇਸੇ ਤਰ੍ਹਾਂ ਇਕ ਹੋਰ ਥਾਂ ਲਿਖਦੇ ਹਨ :

*—'ਕਿਸੇ ਦਾ, ਧਕਾ ਕਰਕੇ, ਚੋਰੀ ਕਰਕੇ, ਠੱਗੀ ਕਰਕੇ, ਕੱਖ ਆਦਿਕ ਬੀ ਨਹੀਂ ਲੈਣਾ।'*

ਬਗਾਨੀ ਅੰਸ ਦੇ ਤਿਆਗ ਨੂੰ ਵਡਾ ਧਰਮ ਦਸਦੇ ਹਨ—

—......'ਬਗਾਨੀ ਅੰਸ ਦਾ ਤਿਆਗ ਕਰਨਾ ਇਹ ਬਡਾ ਧਰਮ ਹੈ। ਗੁਰੂ ਜੀ ਦਾ ਹੁਕਮੁ ਹੈ, ਹਕੁ ਬਗਾਨਾ ਉਸ ਸੂਅਰ ਉਸ ਗਾਇ। ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਉਸਦਾ ਤਾਂ ਕੁਛ ਨਾ ਰਿਹਾ। ਚਾਹੇ ਸਿਖ ਹੋਵੇ ਚਾਹੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨ ਹੋਵੇ ਉਸਦਾ ਪਖੁ ਨ ਗੁਰੂ ਕਰੇਗਾ ਨਾ ਪੀਰ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ, ਕੁਛ ਬੀ ਥਾਇ ਨ ਪਊਗਾ। ਨਾਇ ਨਾਇ ਬਾਣੀ ਬੀ ਭਾਮੇ ਪੜੇ, ਸਭ ਨਿਫਲ।'

ਇਸੇ ਤਰ੍ਹਾਂ ਕਰਜ਼ ਬਾਰੇ ਲਿਖਦੇ ਹਨ :

—'ਕਰਜ਼ਾ ਲੈ ਕੇ ਨਾ ਦੇਣਾ, ਇਹ ਚੋਰੀ ਧਾੜੇ ਤੇ ਬੀ ਬਡਾ ਪਾਪੁ ਹੈ।'

ਨਾਮਧਾਰੀ ਇਤਿਹਾਸ ਵਿਚ ਬੜੀਆਂ ਦਿਲਚਸਪ ਮਿਸਾਲਾਂ ਵੀ ਹਨ। ਇਕ ਸਿਖ ਦੇ ਖੇਤ ਵਿਚ ਦੂਸਰੇ ਖੇਤ ਵਿਚੋਂ ਖਰਬੂਜੇ ਦੀ ਵੇਲ ਆ ਗਈ। ਉਸ ਸਿੱਖ ਨੇ ਉਹ ਪੱਕਾ ਖਰਬੂਜ਼ਾ ਆਪਣੇ ਖੇਤ 'ਚੋਂ ਤੋੜ ਕੇ ਉਸ ਘਰ ਪਹੁੰਚਾਇਆ ਜਿਸ ਖੇਤ 'ਚੋਂ ਵੇਲ ਉਘ ਕੇ ਆਈ ਸੀ।

ਹੈਦਰਾਬਾਦ ਵਿਚ ਅਜ ਕਲ੍ਹ ਸਿੱਖ ਰਹਿੰਦੇ ਹਨ। ਉਹਨਾਂ ਦੇ ਪਿਤਾ ਸ. ਸੰਤੋਖ ਸਿੰਘ ਦਾ ਕਾਰੋਬਾਰ ਘਾਟੇ ਵਿਚ ਚਲਾ ਗਿਆ। ਕਾਨੂੰਨੀ ਤੌਰ ਤੇ ਇਹ ਮੰਨ ਲਿਆ ਗਿਆ ਕਿ ਉਹ ਲੈਣੇਦਾਰਾਂ ਦੇ ਪੈਸੇ ਮੋੜਨ ਦਾ ਜ਼ਿੰਮੇਵਾਰ ਨਹੀਂ ਪਰ ਸ. ਸੰਤੋਖ ਸਿੰਘ ਨੇ ਮੁੜ ਕਮਾਈ ਕਰਕੇ ਸਭ ਦੇ ਪੈਸੇ ਵਾਪਸ ਕੀਤੇ ਇਹ ਆਖ ਕੇ ਕਿ ਮੇਰੇ ਸਤਿਗੁਰੂ ਦਾ ਹੁਕਮ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਹਾਰ ਦੀ ਸ਼ੁਧਤਾ ਤੇ ਜ਼ੋਰ ਦਿੰਦਿਆਂ ਅਕਸਰ ਫਰਮਾਇਆ ਕਰਦੇ ਸਨ ਕਿ *ਜਿਸਦਾ ਵਿਹਾਰ ਸ਼ੁਧ ਹੈ ਉਸ ਦਾ ਪਰਮਾਰਥ ਆਪੇ ਸ਼ੁਧ ਹੋ ਜਾਵੇਗਾ।* ਇਹ ਭਾਵਨਾ ਨਾਮਧਾਰੀਆਂ ਵਿਚ ਪ੍ਰਬਲ ਰਹੀ ਹੈ।

ਖਿਮਾ ਧੀਰਜ ਅਤੇ ਸ਼ਾਂਤੀ ਬਲਵਾਨ ਆਦਮੀ ਦਾ ਹੀ ਗੁਣ ਹੁੰਦਾ ਹੈ। ਸ਼ਾਂਤਮਈ ਦਾ ਉਪਦੇਸ਼ ਕਿਨੇ ਸਰਲ ਤੇ ਭਾਵ ਪੂਰਤ ਸ਼ਬਦਾਂ ਵਿੱਚ ਦੇਂਦੇ ਹਨ। ਬੋਲੀ ਕਿਨੀ ਢੁਕਵੀਂ ਅਤੇ ਸੁੰਦਰ ਹੈ। ਲਿਖਦੇ ਹਨ :

—'ਸਾਰੀ ਸੰਗਤ ਨੇ ਸਾਂਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰ੍ਹਾਂ ਦੀ ਨਿੰਦਿਆ ਕਰੇ ਉਸ ਦੇ ਬਲ ਧਿਆਨ ਨਹੀਂ ਕਰਨਾ। ਚਾਹੇ ਕੋਈ ਕਿਸੇ ਨੂੰ ਮਾਰੇ ਬੀ ਸਬਰ ਕਰ ਜਾਣਾ। ਪ੍ਰਮੇਸਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ।'

ਆਪਣੀ ਗੱਲ ਨੂੰ ਦ੍ਰਿਸ਼ਟਾਂਤਾਂ ਨਾਲ ਵਜ਼ਨੀ ਕਰਦੇ ਹਨ।

—"ਧੀਰਜ ਬੜੀ ਚੀਜ਼ ਹੈ.....ਬਾਧਾ ਕਰਨੇ ਤੇ ਤਾਂ ਰਾਜਸੀ ਅਤੇ ਪਾਤਸਾਹੀਆ ਦਾ ਨਾਸ ਹੋਇ ਗਿਆ ਹੈ।"

ਕੂਕਿਆਂ ਦੇ ਮਿਠਬੋਲੜੇ ਚ੍ਰਿਤਰ ਬਾਰੇ ਇਕ ਲੋਕ ਬੋਲੀ ਹੈ "ਕੂਕੇ ਗੁੜ ਦਾ ਸ਼ਰਬਤ ਪੀਂਦੇ ਮਿਠੇ ਮਿਠੇ ਬੋਲ ਬੋਲਦੇ। ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਦੀ ਵਾਰ ਵਿੱਚ ਫਿਕਾ ਬੋਲਣ ਨੂੰ ਤ੍ਰਿਸਕਾਰਿਆ ਹੈ। ਗੁਰੂ ਰਾਮ ਸਿੰਘ ਕਿਡੀ ਪ੍ਰੇਰਨਾਇਕ ਬੋਲੀ ਵਿੱਚ ਇਸ ਗੱਲ ਨੂੰ ਕਹਿੰਦੇ ਹਨ।

—"ਕੋੜਾ ਫਿਕਾ ਨਾ ਬੋਲਣਾ ਕਿਸੇ ਨਾਲ, ਫਿਕਾ ਕਾਸਨੂੰ ਬੋਲਣਾ ਹੈ। ਕੀ ਥੁੜਾ ਹੈ ਫਿਕਾ ਬੋਲਣ ਬਿਨਾ।"

ਨਿਰਵੈਰ ਵਿਅਕਤੀ ਹੀ ਨਿਰਭਓ ਹੋ ਸਕਦਾ ਹੈ। ਵੈਰ ਭਾਓ ਤੋਂ ਦੂਰ ਰਹਿਣ ਲਈ ਉਪਦੇਸ਼ ਦਿੰਦੇ ਫਰਮਾਉਂਦੇ ਹਨ।

—"ਤੁਸੀਂ ਕਿਸੇ ਨਾਲ ਵੈਰ ਭਾਉ ਨਹੀਂ ਰਖਣਾ। ਜੋ ਕੋਈ ਤੁਸਾਂ ਦੇ ਰਖੇ ਤਾਂ ਪਿਆ ਝੱਖ ਮਾਰੇ, ਆਪੇ ਈ ਹਾਰ ਜਾਊਗਾ।"

ਆਪਣੇ ਪਿੰਡ ਸ੍ਰੀ ਭੈਣੀ ਸਾਹਿਬ ਵਿੱਚ ਆਪ ਨੇ ਇਕ ਸਦ ਵਰਤ ਲੰਗਰ ਜਾਰੀ ਕੀਤਾ ਜੋ ਅੱਜ ਤੱਕ ਦਿਨ ਰਾਤ ਚਲ ਰਿਹਾ ਹੈ। ਆਪ ਦਾ ਹੁਕਮ ਹੈ ਕਿ ਜੇ ਗਊ ਦਾ ਕਾਤਲ ਵੀ ਬੂਹੇ ਤੇ ਆ ਕੇ ਪਰਸ਼ਾਦਾ ਮੰਗੇ ਤਾਂ ਇਨਕਾਰ ਨਹੀਂ ਕਰਨਾ। ਜਲਾਵਤਨੀ ਦੇ ਸਮੇਂ ਵੀ ਆਪ ਨੇ ਹਿਦਾਇਤਾਂ ਜਾਰੀ ਕੀਤੀਆਂ ਅਤੇ ਲੋੜਵੰਦਾਂ ਨੂੰ ਅੰਨ ਕਪੜਾ ਦੇਣ ਲਈ ਆਗ੍ਰਿਹ ਕਰਦੇ ਰਹੇ। ਲਿਖਦੇ ਹਨ :

—'ਜਥਾ ਸਕਤ, ਭੁਖੇ ਨੂੰ ਅੰਨ ਬੀ ਦੇਣਾ, ਨੰਗੇ ਨੂੰ ਕਪੜਾ ਜੋੜਾ ਬੀ ਦੇਣਾ ਜਿੰਨਾ ਸਰੇ। ਪੁੰਨ ਦਾਨ ਤੇ ਧਨ ਨਹੀਂ ਘਟਦਾ ਧਨ ਤੇ ਕੁਚਾਲ ਤੇ ਘਟਦਾ ਹੈ।'

ਗੁਰੂ ਰਾਮ ਸਿੰਘ ਜੀ ਦੇ ਭਾਈ ਸਤਿਗੁਰੂ ਹਰੀ ਸਿੰਘ ਜੀ ਨੇ ਬੰਦੀਖਾਨੇ ਦਾ ਜੀਵਨ ਜੀਂਦਿਆਂ ਵੀ ਵਡੇ ਕਾਲ ਦੇ ਸਮੇਂ ਵੀ ਬਾਗੜ ਤੋਂ ਆਏ ਗਰੀਬ ਲੋਕਾਂ ਨੂੰ ਸਦਾ ਲੰਗਰ ਛਕਾਇਆ ਅਤੇ ਕੱਪੜਾ ਵਸਤਰ ਵੀ ਦਿੱਤੇ।

ਸੇਵਾ ਦਾ ਪਾਤਰ ਕੈਸਾ ਵਿਅਕਤੀ ਹੋ ਸਕਦਾ ਹੈ ਇਸ ਬਾਰੇ ਆਪ ਦੇ (ਸਤਿਗੁਰੂ ਰਾਮ ਸਿੰਘ ਜੀ ਦੇ) ਵਿਚਾਰ ਹਨ:

—'.....ਐਸੇ ਸਰੀਰ ਦੀ ਸੇਵਾ ਕਰੀ ਦਾ ਬਹੁਤ ਮਹਾਤਮ ਹੁੰਦਾ ਹੈ, ਸਤਿ ਕਰਕੇ ਮੰਨਣਾ, ਕਿਉਂਕਿ ਮੰਗਣ ਵਾਲਾ ਤਾਂ ਮੰਗ ਲੈਂਦਾ ਹੈ, ਇਕ ਥਾਓਂ ਨ ਮਿਲਾ ਦੂਜੇ ਥਾਓਂ ਤੇ ਮੰਗ ਲੈਂਦਾ ਹੈ। ਜਿਸਨੇ ਨ ਮੰਗਣਾ ਹੋਵੇ ਨ ਪਲੇ ਕੁਛ ਹੋਵੇ ਉਸ ਦੀ ਸੇਵਾ ਦਾ ਬਹੁਤ ਲਾਭ ਹੈ।'

ਇਕ ਹੋਰ ਥਾਂ ਲਿਖਦੇ ਹਨ :

—'ਬੀਮਾਰ ਦੀ ਸੇਵਾ ਕਰਨੀ ਬੜਾ ਹੀ ਪੁੰਨ ਹੈ।

ਅੱਜ ਵੱਖ ਵੱਖ ਭੇਖ ਤੇ ਸੰਪ੍ਰਦਾਵਾਂ ਆਪਸ ਵਿੱਚ ਲਹੂ ਲੁਹਾਨ ਹੋ ਰਹੀਆਂ ਹਨ। ਇਕ ਦੂਜੇ ਦੀ ਨਿੰਦਿਆ ਦਾ ਦੌਰ ਦੌਰਾ ਹੈ ਪਰ ਇਸ ਦੇ ਉਲਟ ਸਤਿਗੁਰੂ ਰਾਮ ਸਿੰਘ ਨੇ ਜਿਹੜੀ ਸਿਖਿਆ ਆਪਣੇ ਸਿੱਖਾਂ ਨੂੰ ਦਿਤੀ ਉਸ ਕਾਰਨ ਅਜ ਤਕ ਵੀ ਨਾਮਧਾਰੀ ਪੰਥ ਵਿਪ੍ਰੀਤ ਧਾਰਾਵਾਂ ਵਿੱਚ ਵੀ ਸੁਮੇਲ ਪੈਦਾ ਕਰਨ ਦੇ ਯੋਗ ਰਹਿੰਦੇ ਹਨ। ਇਹਨਾਂ ਦੀਆਂ ਸਟੇਜਾਂ ਤੇ ਹਰ ਰੰਗ ਤੇ ਹਰ ਖਿਆਲ ਦੇ ਸਜਨ ਇਕਠੇ ਹੁੰਦੇ ਆਏ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿੱਚ ਆਯੋਜਿਤ ਹੋਈਆਂ ਸਰਬ ਸੰਪਰਦਾਇ ਕਾਨਫਰੰਸਾਂ ਤੇ ਗੁਰੂ ਨਾਨਕ ਨਾਮ ਲੇਵਾ ਕਾਨਫਰੰਸਾਂ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਨੂੰ ਲਗਿਆ ਬੂਰ ਹੀ ਹੈ। ਆਪ ਦਾ ਫੁਰਮਾਨ ਹੈ :

*—"ਭੇਖਾਂ ਦੀ ਸੇਵਾ ਕਰਨੀ ਜਥਾ ਸਕਿਤ। ਭਾਵੇਂ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲ, ਨਿੰਦਾ ਵਾਲੇ ਨੂੰ ਨਿੰਦਾ ਕਾ। ਆਪ ਸਭ ਕੇ ਸਾਥ ਅਨੰਦ ਰਹਿਣਾ।"*

ਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਵਿੱਚ ਆਪਣੀ ਹਥੀਂ ਖੇਤੀ ਕਰਦੇ ਰਹੇ ਹਨ। ਆਪਣੇ ਨਾਲ ਦੇ ਕਾਮਿਆਂ, ਸੀਰੀਆਂ ਪ੍ਰਤੀ ਕਿਹੋ ਜਿਹਾ ਵਤੀਰਾ ਹੋਵੇ ਉਹਨਾਂ ਦੇ ਖਿਆਲ ਕਿਨੇ ਪਤੇ ਦੀ ਗਲ ਕਰਦੇ ਹਨ।

*—"ਆਪਣੇ ਬਲੋਂ ਜਰਾ ਸੀਰੀ ਨਾਲ ਨਰਮਾਈ ਰਖਣੀ। ਥੋੜੇ ਕੱਖ ਪਠੇ ਬਦਲੇ ਗਲ ਨਹੀਂ ਪੈਣਾ। ਜੇ ਆਪ ਨਰਮਾਈ ਰਖੋਗੇ ਤਾਂ ਸੀਰੀ ਕੰਮ ਬੀ ਅੱਛਾ ਕਰਨਗੇ।"*

ਗੁਰੂ ਰਾਮ ਸਿੰਘ ਜੀ ਨੇ ਵੇਖਿਆ ਸੀ ਕਿ ਨੈਤਕ ਪਤਨ ਅਤੇ ਭ੍ਰਿਸ਼ਟਾਚਾਰ ਕਾਰਨ ਹੀ ਦੇਸ਼ ਵਾਸੀਆਂ ਦੀ ਅਧੋਗਤੀ ਵਾਲੀ ਹਾਲਤ ਹੋਈ ਸੀ ਇਸ ਵਾਸਤੇ ਆਚਰਨ ਉਚਤਾ ਅਤੇ ਬਲਵਾਨ ਸਦਾਚਾਰ ਵਾਸਤੇ ਉਹਨਾਂ ਵਿਸ਼ੇਸ਼ ਬਲ ਦਿਤਾ। ਧਰਮ ਦੀ ਭਾਵਨਾ ਨੂੰ ਸਚੇ ਢੰਗ ਨਾਲ ਉਜਾਗਰ ਕਰਕੇ ਉਹਨਾਂ ਹੋਰ ਵੀ ਸਦਾਚਾਰੀ ਜੀਵਨ ਨੂੰ ਉਚਿਆਇਆ। ਅੰਗਰੇਜ਼ ਵੇਲੇ ਸਰਕਾਰੀ ਤੌਰ ਤੇ ਤਿੰਨ ਗੱਲਾਂ ਮਸ਼ਹੂਰ ਸਨ—

*ਕੂਕਾ ਝੂਠ ਨਹੀਂ ਬੋਲਦਾ,*
*ਕੂਕਾ ਸ਼ਰਾਬ ਨਹੀਂ ਪੀਂਦਾ,*
*ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ।*

ਸਤਿਗੁਰੂ ਰਾਮ ਸਿੰਘ ਜੀ ਨੇ ਜੋ ਇਸਤ੍ਰੀ ਜਾਤੀ ਦੇ ਉਭਾਰ ਅਤੇ ਵਿਆਹ ਪ੍ਰਣਾਲੀ ਵਿੱਚ ਸੁਧਾਰ ਦਾ ਕਾਰਜ ਅਰੰਭਿਆ ਸੀ ਉਹ ਬਾਦ ਵਿੱਚ ਵੀ ਚਲਦਾ ਆ ਰਿਹਾ ਹੈ। ਅਜ ਕਲ ਜਿਹੜੀ ਗਲ ਨੇ ਆਮ ਲੋਕਾਂ ਨੂੰ ਪਰੇਸ਼ਾਨ ਕਰ ਰਖਿਆ ਹੈ, ਉਹ ਹੈ ਵਿਆਹ-ਸ਼ਾਦੀਆਂ ਨਾਲ ਸਬੰਧਤ ਆਪ ਬਣਾਈਆਂ ਰਸਮਾਂ ਅਤੇ ਰਿਵਾਜ। ਇਹਨਾਂ ਵਿੱਚ ਕੀ ਕੁਝ ਹੁੰਦਾ ਹੈ ਸਮਾਜ ਦਾ ਹਰ ਵਿਅਕਤੀ ਜਾਣਦਾ ਹੈ ਪਰ ਬੇਬਸ ਹੈ। ਇਸ ਦੇ ਮੁਕਾਬਲੇ ਵਿੱਚ ਨਾਮਧਾਰੀਆਂ ਵਲੋਂ ਅਪਣਾਇਆ ਜਾ ਰਿਹਾ ਵਿਆਹ ਦਾ ਸਿਸਟਮ ਅਨੰਦ ਕਾਰਜ ਸਹੀ ਮਾਅਨਿਆਂ ਵਿੱਚ ਅਨੰਦ ਅਤੇ ਇਕ ਇਨਕਲਾਬੀ ਕਦਮ ਦਾ ਦਰਜਾ ਰਖਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜੋ ਕਾਰਜ ਖੋਟਿਆਂ ਦੇ ਮੇਲੇ ਤੋਂ ਸ਼ੁਰੂ ਕੀਤਾ ਸੀ ਉਹ ਕੇਵਲ ਧਾਰਮਕ ਰਸਮ ਬਦਲਣ ਦਾ ਹੀ ਨਹੀਂ ਸੀ ਸਗੋਂ ਇਕ ਆਰਥਕ ਇਨਕਲਾਬ ਦਾ ਮੁੱਢ ਵੀ ਸੀ। ਇਸ ਵਿੱਚ ਸਮੇਂ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੋਰ ਸੁਧਾਰ ਕੀਤੇ ਹਨ। ਪਹਿਲਾਂ ਜਨੇਤਾਂ ਦੇ ਪਾਬੰਧੀ ਫਜ਼ੂਲ ਖਰਚਾਂ ਖਾਣਿਆ ਤੇ ਪਾਬੰਦੀ ਫਿਰ ਇਕਠੇ ਦੀਵਾਨਾਂ ਵਿਚ ਹੀ ਵਿਆਹ ਕਰਣੇ ਜ਼ਰੂਰੀ ਕਰਾਰ ਦਿੱਤੇ, ਪਹਿਰਾਵੇ ਵਿੱਚ ਸਾਦਗੀ, ਲੈਣ ਦੇਣ ਤੇ ਪਾਬੰਦੀ ਕੁੜਮਾਈਆਂ ਅਤੇ ਸ਼ਗਨ ਦੀਆਂ ਰਸਮਾਂ ਦੀ ਰੋਕ ਥਾਮ ਐਸੇ ਕਾਰਜ ਹਨ ਜਿਹਨਾਂ ਨੂੰ ਕਰਨ ਦਾ ਹੋਰ ਕੋਈ ਵੀ ਆਗੂ ਰਿਸਕ ਨਹੀਂ ਲੈ ਸਕਿਆ। ਆਮ ਧਾਰਮਕ ਸਮਾਜਕ ਆਗੂ ਜਿਥੇ ਅਜਿਹੇ ਵਿਆਹਾਂ ਤੇ ਆਸ਼ੀਰਵਾਦ ਦੇਣ ਜਾਣ ਵਿੱਚ ਫਖਰ ਮਹਿਸੂਸ ਕਰਦੇ ਹਨ ਉਥੇ ਨਾਮਧਾਰੀ ਗੁਰੂ ਸਾਹਿਬ ਨੇ ਆਪਣੇ ਸੇਵਕਾਂ ਨੂੰ ਨਿਰਧਾਰਤ ਪਾਬੰਦੀਆਂ ਦੀ ਉਲੰਘਣਾ ਕਰਨ ਤੇ ਭਾਰੀ ਜੁਰਮਾਨੇ ਵੀ ਕੀਤੇ ਹਨ ਅਤੇ ਰੋਸ ਵੀ ਪ੍ਰਗਟਾਏ ਹਨ। ਇਹ ਵਿਆਹ ਸ਼ਾਦੀਆਂ ਬਹੁਤ ਸਾਰੇ ਧਾਰਮਕ ਵਿਅਕਤੀਆਂ ਲੀਡਰਾਂ ਦੀ ਆਮਦਨ ਦਾ ਬਹੁਤ ਸੌਖਾ ਸ੍ਰੋਤ ਹਨ ਪਰ ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਇਸ ਨੂੰ ਬਹੁਤ ਮਜ਼ਬੂਤੀ ਨਾਲ ਰੋਕਿਆ ਹੈ ਅਤੇ ਭਾਰੀ ਮੁਖਾਲਫਤ ਦੀ ਪਰਵਾਹ ਨਾ ਕਰਦੇ ਹੋਏ ਵੱਡੇ ਤੋਂ ਵੱਡੇ ਪੈਰੋਕਾਰ ਨੂੰ ਵੀ ਨਹੀਂ ਬਖਸ਼ਿਆ। ਸਤਿਗੁਰੂ ਰਾਮ ਸਿੰਘ ਜੀ ਦੇ ਵਿਆਹ ਸੁਧਾਰ ਅਤੇ ਇਸਤਰੀ ਜਾਤੀ ਦੇ ਸੁਧਾਰ ਬਾਰੇ ਜੋ ਟਿਪਣੀ ਸਪਤ ਸ੍ਰਿਗ ਪੁਸਤਕ ਵਿੱਚ ਸ. ਕਪੂਰ ਸਿੰਘ ਨੇ ਕੀਤੀ ਸੀ ਉਹ ਅਜ ਤਕ ਸਤਿਗੁਰੂ ਜਗਜੀਤ ਸਿੰਘ ਜੀ ਤਕ ਵੀ ਸਾਰਥਕ ਹੈ।

*"ਸਿਖ ਗੁਰੂਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਹੈ ਤੇ ਆਪਣੇ ਪਰਚਾਰ ਵਿੱਚ ਸਫਲ ਹੋਏ। ਜੇ ਉਹਨਾਂ ਦੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ। ਉਹ ਛੱਡ ਵੀ ਦਈਏ ਤਾਂ ਉਹਨਾਂ ਦਾ ਇਕ ਇਹ ਪਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਸਫ ਵਿੱਚ ਕਰ ਦੇਂਦਾ ਹੈ।"*

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਨੌਜਵਾਨਾਂ ਨੂੰ ਪ੍ਰੇਰ ਕੇ ਕਿਸੇ ਵੀ ਸ਼ਕਲ ਵਿਚ ਭਾਵੇਂ ਉਹ ਦੀਵਾਨ ਜਾਂ ਪਾਠ ਹੀ ਹੋਵੇ ਕੁੜਮਾਈ ਠਾਕਾ ਜਾਂ ਮੁਕਲਾਵਾ ਹੋਵੇ ਕੋਈ ਰਸਮ ਕਰਨ ਦੀ ਮਨਾਹੀ ਕਰ ਦਿੱਤੀ ਹੈ ਅਤੇ ਬਹੁਤ ਸਫਲਤਾ ਨਾਲ ਇਹ ਪਾਬੰਦੀ ਲਾਗੂ ਕੀਤੀ ਹੈ।

ਸਤਿਗੁਰੂ ਰਾਮ ਸਿੰਘ ਜੀ ਵੇਲੇ ਜੰਮਦੀਆਂ ਕੁੜੀਆਂ ਨੂੰ ਮਾਰਨ ਦਾ ਰਿਵਾਜ ਵਡੇ ਘਰਾਨਿਆਂ ਵਿਚ ਆਮ ਸੀ। ਉਦੋਂ ਵੀ ਸਤਿਗੁਰੂ ਜੀ ਨੇ ਪਰਚਾਰ ਦੀ ਸੇਧ ਇਸ ਮਾੜੇ ਰਿਵਾਜ ਵਲ ਕਰਕੇ ਇਸ ਨੂੰ ਠੱਲ ਪਾਈ ਸੀ। ਆਪਨੇ ਆਪਣੇ ਇਕ ਹੁਕਮਨਾਮੇ ਵਿੱਚ ਲਿਖਿਆ ਕਿ, *"ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ ਜੋ ਮਾਰਣੇ ਦਾ ਏਹੁ ਪਾਪ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ ਅਨੇਕ ਤਰਾ ਦੇ ਸੁਖ ਦਿੰਦੀਆਂ ਹੈਨ....ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਵੀ ਬਡਾ ਪਾਪ ਹੈ........."* ਅੱਜ ਕਲ ਭਰੂਣ ਹਤਿਆ ਕਰਕੇ ਪੇਟ ਵਿੱਚ ਹੀ ਅਣਜਮੀਆਂ ਪੁਤਰੀਆਂ ਨੂੰ ਮਾਰਨ ਦਾ ਕਾਰਜ ਡਾਕਟਰਾਂ ਦੀ ਮਦਦ ਨਾਲ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਹੀ ੨੪ ਜੂਨ ਸੰਨ ੧੯੯੩ ਨੂੰ ਮਲੇਰਕੋਟਲੇ ਦੇ ਇਤਿਹਾਸਕ ਸਮਾਗਮ ਵਿੱਚ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਦੀ

ਹਾਜ਼ਰੀ ਵਿੱਚ ਨਾਮਧਾਰੀ ਦਰਬਾਰ ਨੇ ਇਹਨਾਂ ਡਾਕਟਰੀ ਕਸਾਈ ਖਾਨਿਆਂ ਵਿਰੁਧ ਮਤਾ ਪਾਸ ਕੀਤਾ ਸੀ। ਇਸ ਇਤਿਹਾਸਕ ਮਤੇ ਦਾ ਮੂਲ ਪਾਠ ਇਥੇ ਦਰਜ ਕਰਨ ਯੋਗ ਹੋਵੇਗਾ।

## ਮਤੇ ਦਾ ਮੂਲ ਪਾਠ

*"ਮਲੇਰਕੋਟਲਾ ਵਿਖੇ ਸ਼ਹੀਦੀ ਸਮਾਰਕ ਦੇ ਨੀਂਹ ਪੱਥਰ ਰੱਖਣ ਦੇ ਅਵਸਰ ਤੇ ਜੁੜਿਆ ਸੰਗਤ ਦਾ ਇਹ ਵਿਸ਼ਾਲ ਜਨ ਸਮੂਹ ਸ਼ਹੀਦਾਂ ਦੇ ਨਿਰਮਾਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਦਾ ਹੋਇਆ ਨਤਮਸਤਕ ਹੁੰਦਾ ਹੈ।*

*ਇਹ ਸਮਾਗਮ ਸ੍ਰੀ ਸਤਿਗੁਰੂ ਜੀ ਦੇ ਮਹਾਨ ਉਪਕਾਰਾਂ ਨੂੰ ਧਿਆਨ ਵਿੱਚ ਰਖਦਿਆਂ ਉਹਨਾਂ ਵਲੋਂ ਇਸਤਰੀ ਜਾਤੀ ਲਈ ਕੀਤੇ ਉਪਕਾਰਾਂ ਨੂੰ ਵਿਸ਼ੇਸ਼ ਤੌਰ ਤੇ ਯਾਦ ਕਰਦਾ ਹੈ। ਲੜਕੀਆਂ ਨੂੰ ਜੰਮਦਿਆਂ ਹੀ ਮਾਰਨ ਦੇ ਪ੍ਰਚਲਤ ਰਿਵਾਜ ਦੀ ਉਸ ਸਮੇਂ ਸਤਿਗੁਰੂ ਜੀ ਵਲੋਂ ਡੱਟ ਕੇ ਵਿਰੋਧਤਾ ਕੀਤੀ ਗਈ। ਇਸ ਭੈੜੀ ਪਿਰਤ ਨੂੰ ਬੰਦ ਕਰਾਉਣ ਲਈ ਸਫਲ ਜਤਨ ਕੀਤੇ ਅਤੇ ਅਗਵਾਈ ਕੀਤੀ।*

*ਅੱਜ ਦਾ ਇਹ ਮਹਾਨ ਇਕੱਠ ਇਸ ਗਲ ਤੇ ਫਿਕਰਮੰਦੀ ਪਰਗਟ ਕਰਦਾ ਹੈ ਕਿ ਅਜ ਕਲ ਜੰਮਣ ਤੋਂ ਪਹਿਲਾਂ ਹੀ ਬੱਚੇ ਦਾ ਲਿੰਗ ਪਤਾ ਕਰਨ ਦੇ ਬਹਾਨੇ ਅਣਜੰਮੀਆਂ ਬਚੀਆਂ ਨੂੰ ਮਾਰ ਦਿਤਾ ਜਾਂਦਾ ਹੈ। ਇਸ ਵਰਤਾਰੇ ਵਿੱਚ ਕਈ ਵਾਰ ਲੜਕੇ ਵੀ ਮਾਰ ਦਿਤੇ ਜਾਂਦੇ ਹਨ।*

*ਇਹ ਸਮਾਗਮ ਸਰਕਾਰ ਤੋਂ ਜ਼ੋਰਦਾਰ ਸ਼ਬਦਾਂ ਵਿੱਚ ਮੰਗ ਕਰਦਾ ਹੈ ਕਿ ਜੰਮਣ ਤੋਂ ਪਹਿਲਾਂ ਹੀ ਬੱਚੀਆਂ ਨੂੰ ਕਿਸੇ ਵੀ ਬਹਾਨੇ ਮਾਰਨ ਵਾਲੇ ਇਹ ਡਾਕਟਰੀ ਕਸਾਈਖਾਨੇ ਬੰਦ ਕਰਵਾਏ ਜਾਣ।"*

ਨਾਮਧਾਰੀ ਦਰਬਾਰ ਦੀ ਪਹਿਲ ਕਦਮੀ ਬਾਦ ਸਰਕਾਰ ਅਤੇ ਹੋਰ ਧਾਰਮਕ, ਸਮਾਜਕ ਸੰਸਥਾਵਾਂ ਦਾ ਧਿਆਨ ਵੀ ਇਸ ਮਸਲੇ ਵਲ ਗਿਆ ਅਤੇ ਕਾਨੂੰਨੀ ਤੌਰ ਤੇ ਵੀ ਭਰੂਣ ਹਤਿਆ ਤੇ ਪਾਬੰਦੀ ਲਗੀ।

ਰਾਸ਼ਟਰੀ ਅਤੇ ਅੰਤਰਾਸ਼ਟਰੀ ਮਸਲਿਆਂ ਬਾਰੇ ਵੀ ਨਾਮਧਾਰੀ ਦਰਬਾਰ ਨੇ ਸਮੇਂ ਸਮੇਂ ਸਿਰ ਸਾਰਥਕ ਟਿਪਣੀਆਂ ਕੀਤੀਆਂ ਹਨ।

ਨੌਜਵਾਨਾਂ ਵਿੱਚ ਸੁਧਾਰ ਅਤੇ ਚੇਤੰਨਤਾ ਨੂੰ ਮੁਖ ਰਖਦਿਆਂ ਹੀ ਨਾਮਧਾਰੀ ਵਿਦਿਅਕ ਜਥਾ ਨਾਮ ਦੀ ਜਥੇਬੰਦੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਥਾਪਤ ਕੀਤੀ। ਸੰਗੀਤ ਅਤੇ ਸਪੋਰਟਸ ਵਿੱਚ ਉਹਨਾਂ ਦੀ ਰੁਚੀ ਪੈਦਾ ਕੀਤੀ ਅਤੇ ਇਸ ਰੁਚੀ ਨੂੰ ਪ੍ਰਫੁਲਤ ਕੀਤਾ। ਅਜ ਪੰਜਾਬ ਵਿੱਚ ਪ੍ਰਦੂਸ਼ਤ ਹੋਏ ਸਭਿਆਚਾਰ ਨੂੰ ਠੱਲ ਪਾਉਣ ਲਈ ਸ਼ੁਧ ਸ਼ਾਸਤ੍ਰੀ, ਗੁਰਮਤ ਅਤੇ ਲੋਕ ਸੰਗੀਤ ਦੀ ਪ੍ਰਫੁਲਤਾ ਅਤੀ ਜ਼ਰੂਰੀ ਹੈ। ਸਿਮਰਨ, ਸਾਹਿਤ ਸੰਗੀਤ ਅਤੇ ਸਪੋਰਟਸ ਵਿੱਚ ਰੁਚੀ ਵਧਾਉਣ ਵਾਸਤੇ ਨੌਜਵਾਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਫਲਤਾ ਸਹਿਤ ਪ੍ਰੇਰਿਆ ਹੈ ਅਤੇ ਇਸ ਮੰਤਵ ਵਾਸਤੇ ਕਾਰਜਸ਼ੀਲ ਸੰਸਥਾਵਾਂ ਨੂੰ ਭਰਪੂਰ ਸਹਾਇਤਾ ਵੀ ਦਿਤੀ ਹੈ।

ਸੁਧਾਰ ਅਤੇ ਸਦਾਚਾਰ ਨੂੰ ਵਖ ਨਹੀਂ ਕੀਤਾ ਜਾ ਸਕਦਾ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਦਾਚਾਰ ਸਮਾਗਮ ਦਿੱਲੀ ਵਿੱਚ ਕਿਹਾ ਗਿਆ ਕਥਨ ਹੈ।

*—"ਸਾਡੇ ਸਦਾਚਾਰ ਦਾ ਆਧਾਰ ਗੁਰਬਾਣੀ ਹੈ। ਇਸ ਅਨੁਸਾਰ ਚੰਗੇ ਆਚਾਰ ਲਈ ਮਨ ਉਤੇ ਕਾਬੂ ਪਾਣਾ ਜ਼ਰੂਰੀ ਹੈ ਨਹੀਂ ਤਾਂ ਚੰਗੇ ਤੋਂ ਚੰਗੇ ਸ਼ਬਦ ਅਤੇ ਨਾਅਰੇ ਦੂਜੇ ਕਿਸੇ ਨੂੰ ਪ੍ਰੇਰਨਾ ਨਹੀਂ ਦੇ ਸਕਦੇ।*

*ਜਿੰਨਾ ਚਿਰ ਅਸੀਂ ਪੰਜਾਂ ਦੋਖਾਂ ਤੋਂ ਰਹਿਤ ਨਹੀਂ ਹੋ ਜਾਂਦੇ ਅਥਵਾ ਬਾਰ ਬਾਰ ਦੀ ਮਿਹਨਤ ਨਾਲ ਇਹਨਾਂ ਦੀ ਮਾਤਰਾ ਘਟਾ ਨਹੀਂ ਦਿੰਦੇ ਤਦ ਤਕ ਸਦਾਚਾਰ ਬਾਰੇ ਕਿਆਸ ਕਰਨਾ ਕਠਨ ਹੈ। ਵਿਅੰਜਨਾਂ ਦੇ ਘਟਣ ਨਾਲ ਸਦਾਚਾਰ ਦਾ ਗਿਆਨ ਤੇ ਵਿਸਤਾਰ ਹੁੰਦਾ ਹੈ।*

ਸਤਿਗੁਰਾਂ ਸਦਾਚਾਰ ਨੂੰ ਸਿੱਖਾਂ ਵਾਸਤੇ ਹੀ ਨਹੀਂ ਰਖਿਆ ਸਗੋਂ ਸਾਰੇ ਮਜ਼ਹਬਾਂ ਤੇ ਭਾਈਚਾਰਿਆਂ ਲਈ ਇਸ ਦੀ ਲੋੜ ਦਸੀ :

ਮੁਸਲਮਾਣੁ ਮੋਮ ਦਿਲਿ ਹੋਵੈ ਅੰਤਰ ਕੀ ਮਲੁ ਦਿਲ ਤੇ ਧੋਵੈ।

ਫਿਰ ਖਤਰੀਆਂ ਨੂੰ ਆਖਿਆ :

*ਖਤ੍ਰੀ ਸੋ ਜੁ ਕਰਮਾ ਕਾ ਸੂਰੁ ਪੁੰਨ ਦਾਨ ਕਾ ਕਰੈ ਸਰੀਰੁ।....*

ਇੰਜ ਹੀ ਬ੍ਰਾਹਮਣਾਂ ਲਈ ਫਰਮਾਇਆ :

*ਸੋ ਬ੍ਰਹਮਣੁ ਜੁ ਬਿੰਦੈ ਬ੍ਰਹਮ ਜਪੁ ਤਪੁ ਸੰਜਮੁ ਕਮਾਵੈ ਕਰਮੁ ਸੀਲ ਸੰਤੋਖ ਕਾ ਰਖੈ ਧਰਮੁ।*

ਉਪਰੋਕਤ ਪ੍ਰਮਾਣਾਂ ਦਾ ਵਿਸਤਾਰ ਕਰਕੇ ਸਤਿਗੁਰੂ ਜੀ ਨੇ ਇਕ ਵਾਰ ਫਿਰ ਜ਼ੋਰ ਦਿਤਾ ਕਿ ਮਨ ਉਤੇ ਕਾਬੂ ਪਾਏ ਬਿਨਾ ਸਦਾਚਾਰ ਠਹਿਰ ਨਹੀਂ ਸਕਦਾ। ਅਤੇ—*"ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ।"* ਸਤਿਗੁਰੂ ਦੀ ਸ਼ਰਣ, ਉਸ ਵਿੱਚ ਵਿਸ਼ਵਾਸ ਅਤੇ ਉਸਦੀ ਆਗਿਆ ਉਤੇ *ਦ੍ਰਿੜ੍ਹਤਾ ਨਾਲ ਕਦਮ-ਬ-ਕਦਮ ਵਧਦਿਆਂ ਮਨ ਉਤੇ ਸਾਡੀ ਪਕੜ ਵਧੀ ਜਾਂਦੀ ਹੈ ਅਤੇ ਜਿਉਂ ਜਿਉਂ ਅਸੀਂ ਇਸ ਪਾਸੇ ਵਲ ਆਉਂਦੇ ਹਾਂ ਦੂਜਿਆਂ ਨਾਲ ਸਾਡੇ ਸਬੰਧਾਂ ਵਿੱਚ ਸਦਾਚਾਰ ਪ੍ਰਫੁਲਤ ਹੁੰਦਾ ਰਹਿੰਦਾ ਹੈ।*

ਇਹ ਵਿਸ਼ਾ ਬਹੁਤ ਲੰਮਾ ਅਤੇ ਦਿਲਚਸਪ ਵੀ ਹੈ ਅਤੇ ਵਿਸਥਾਰ ਨਾਲ ਖੋਜ ਕਰਨ ਅਤੇ ਗਲ ਕਰਨ ਦੀ ਮੰਗ ਕਰਦਾ ਹੈ।

ਨਾਮਧਾਰੀ ਲਹਿਰ, ਸੁਧਾਰ ਅਤੇ ਚੇਤੰਨਤਾ ਮੁਖੀ ਹੀ ਰਹੀ ਹੈ। ਸ੍ਰੇਸ਼ਟ ਆਚਾਰ ਇਸ ਦਾ ਗੁਣ ਹੈ ਜੋ ਇਸ ਦੇ ਸਰੂਪ ਵਿਵਹਾਰ ਬੋਲਚਾਲ ਪਹਿਰਾਵੇ ਅਤੇ ਆਸਥਾ ਵਿਚੋਂ ਪ੍ਰਤਖ ਦਿਸਦਾ ਹੈ।

# ਗੁਰਬਖਸ਼ ਸਿੰਘ 'ਪ੍ਰੀਤਲੜੀ' ਦਾ ਧਰਮ-ਵਿਸ਼ਵਾਸ

*—ਸਵਰਨ ਸਿੰਘ ਸਨੇਹੀ, ਐਮ. ਏ.*

ਧਰਮ ਕੀ ਹੈ ? ਅਸਲ ਵਿੱਚ ਪ੍ਰਮਾਤਮਾ ਦੀ ਹੋਂਦ ਵਿੱਚ ਵਿਸ਼ਵਾਸ ਦੇ ਕੇਂਦਰ-ਬਿੰਦੂ ਦੁਆਲੇ ਘੁੰਮਦੀ ਵਿਚਾਰਧਾਰਾ ਨੂੰ ਸਾਧਾਰਨ ਤੌਰ ਤੇ ਧਰਮ ਦਾ ਮੂਲ ਤੱਤ ਕਿਹਾ ਜਾ ਸਕਦਾ ਹੈ। ਧਾਰਮਕ ਰਹਿਤ-ਮਰਯਾਦਾ, ਉਸੇ ਆਸਥਾ ਨੂੰ ਕਾਇਮ ਰੱਖਣ ਲਈ ਅਨੁਸ਼ਾਸਨੀ ਅਸੂਲਾਂ ਦਾ ਕੰਮ ਕਰਦੀ ਹੈ। ਧਰਮ ਦੀਆਂ ਕਈ ਕਿਸਮਾਂ ਹੋ ਸਕਦੀਆਂ ਹਨ—ਜੁਗ ਦਾ ਧਰਮ, ਵਰਣ ਧਰਮ, ਆਸ਼ਰਮ ਧਰਮ, ਸਮੂਹਿਕ ਧਰਮ ਤੇ ਵਿਅਕਤੀਗਤ ਧਰਮ ਆਦਿ। ਵਿਸ਼ਵ ਵਿੱਚ ਜਿੰਨੇ ਧਰਮਚਾਰੀਆ ਜਾਂ ਸੁਧਾਰਕ ਹੋਏ ਹਨ ਲਗਪਗ ਉਨੇ ਕੁ ਹੀ ਧਰਮ ਹੋਣਗੇ ਤੇ ਉਨੀਆਂ ਕੁ ਹੀ ਧਰਮ-ਪ੍ਰੀਭਾਸ਼ਾਵਾਂ ਹੋਣਗੀਆਂ ; ਕਿਉਂਕਿ ਹਰੇਕ ਆਚਾਰੀਆ ਨੇ ਆਪਣੇ ਸਮੇਂ ਤੇ ਪ੍ਰਸਥਿਤੀਆਂ ਵਿੱਚ ਹੋਏ ਅਨੁਭਵ ਤੇ ਗਿਆਨ ਦੀ ਰੌਸ਼ਨੀ ਵਿੱਚ ਇਸ ਸ਼ਬਦ ਦੀ ਵਿਆਖਿਆ ਕਰਨ ਤੇ ਇਸਨੂੰ ਪ੍ਰੀਭਾਸ਼ਤ ਕਰਨ ਦਾ ਜਤਨ ਕੀਤਾ ਜਾਪਦਾ ਹੈ। ਉਦਾਹਰਣਾਰਥ ਮਹਾਂਭਾਰਤ ਦਾ ਉਪਦੇਸ਼ ਹੈ ਕਿ ਨਿਆਇਯੁਕਤ ਕਾਰਜ ਦਾ ਆਰੰਭ ਧਰਮ ਤੇ ਅਨਿਆਇਯੁਕਤ ਕਾਰਜ ਦਾ ਮੁਢ ਅਧਰਮ ਹੁੰਦਾ ਹੈ।[1] ਇਸੇ ਗ੍ਰੰਥ ਵਿੱਚ ਇਕ ਹੋਰ ਥਾਂ ਧਰਮ ਦੇ ਅੱਠ ਅੰਗ ਦਸਦਿਆਂ ਵੇਦ ਸ਼ਾਸਤਰਾਂ ਦਾ ਪਾਠ ਕਰਨਾ, ਜਗ ਕਰਨਾ, ਦਾਨ ਦੇਣਾ, ਸੁਖ, ਦੁਖ, ਭੁਖ, ਪਿਆਸ, ਗਰਮੀ, ਸਰਦੀ ਸਹਿਣੀ, ਸੱਚ ਬੋਲਣਾ, ਖਿਮਾਂ ਕਰਨਾ, ਮਨ ਨੂੰ ਕਾਬੂ ਵਿੱਚ ਰਖਣਾ ਤੇ ਲੋਭ ਨਾ ਕਰਨ ਨੂੰ ਧਰਮ ਮੰਨਿਆ ਗਿਆ ਹੈ।[2] ਸਾਰਕੁਤਾਵਲੀ ਵਿੱਚ ਵੀ ਧਰਮ ਦੇ ਦਸ ਅੰਗ ਗਿਣੇ ਗਏ ਹਨ :

ਖਿਮਾਂ, ਅਹਿੰਸਾ, ਦਯਾ ਮ੍ਰਿਦ, ਸਤ ਬਚਨ ਤਪ ਦਾਨ।
ਸ਼ੀਲ ਸੋਚ ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ।[3]

ਮਨੂ ਸਿਮ੍ਰਤੀ ਵਿੱਚ ਧੀਰਜ, ਖਿਮਾਂ, ਮਨ ਤੇ ਕਾਬੂ ਰਖਣਾ, ਚੋਰੀ ਨਾ ਕਰਨੀ, ਪਵਿਤਰਤਾ, ਇੰਦ੍ਰੀਆਂ ਨੂੰ ਵਸ ਵਿੱਚ ਰਖਣਾ, ਹਰੇਕ ਕੰਮ ਬੁਧੀ ਨਾਲ ਵਿਚਾਰਕੇ ਕਰਨਾ, ਵਿਦਿਆ ਅਰਥਾਤ ਗਿਆਨ ਦੀ ਪ੍ਰਾਪਤੀ, ਸਚ ਬੋਲਣਾ ਤੇ ਕ੍ਰੋਧ ਨਾ ਕਰਨਾ ਹੀ ਧਰਮ ਮੰਨਿਆ ਗਿਆ ਹੈ[4] ਜੋ ਚਹੁੰਆਂ ਜਾਤੀਆਂ ਤੇ ਚਹੁੰਆਂ ਵਰਣਾਂ ਲਈ ਹੀ ਯੋਗ ਦਸਿਆ ਗਿਆ ਹੈ। ਪੰਚਤੰਤਰ ਵਿੱਚ ਬਹੁਤ ਹੀ ਨੇੜੇ ਕੰਮ ਮੁਕਾਉਂਦਿਆਂ ਦੂਜਿਆਂ ਦਾ ਭਲਾ ਕਰਨਾ ਪੁੰਨ ਤੇ ਉਨ੍ਹਾਂ ਨੂੰ ਕਸ਼ਟ ਪਹੁੰਚਾਉਣਾ ਪਾਪ ਦਾ ਹੇਤੂ ਆਖਿਆ ਹੈ।[5] ਇਨਾਂ ਕੁਛ ਕੁ ਪ੍ਰੀਭਾਸ਼ਾਵਾਂ ਦੀ ਰੌਸ਼ਨੀ ਵਿੱਚ ਸੱਚ ਤੇ ਮਾਨਵਵਾਦ ਦੇ ਸਿਧਾਂਤ ਨੂੰ ਧਰਮ ਦਾ ਤੱਤ ਕਿਹਾ ਜਾ ਸਕਦਾ ਹੈ। ਉਂਜ ਧਰਮ ਨੂੰ ਹੋਰ ਵੀ ਕਈ ਤਰ੍ਹਾਂ ਵਰਣਨ ਕੀਤਾ ਗਿਆ ਹੈ। ਅੰਜੀਲ ਵਿੱਚ ਜੇਮਜ਼ ਨੇ ਕਿਹਾ ਹੈ ਕਿ ਕਸ਼ਟ ਵਿੱਚ ਫਸੇ ਪਿਉ ਮਹਿਟਰ (ਯਤੀਮਾਂ) ਤੇ ਵਿਧਵਾਵਾਂ ਦੀ ਖਬਰ ਲੈਣੀ ਤੇ ਆਪਣੇ ਆਪ ਨੂੰ ਦੁਨੀਆਂ ਤੋਂ ਛੁਪਾ ਕੇ ਰੱਖਣਾ ਹੀ ਅਸਲ ਤੇ ਪਵਿਤਰ ਧਰਮ ਹੈ। ਬਰਨਾਰਡਸ਼ਾ ਕਹਿੰਦਾ ਹੈ "ਮੈਂ ਕਰੋੜਪਤੀ ਹਾਂ ਤੇ ਇਹੋ ਮੇਰਾ ਧਰਮ ਹੈ।" ਇਹ ਪ੍ਰੀਭਾਸ਼ਾ ਭਾਰਤੀ ਸੰਸਕ੍ਰਿਤੀ ਦੇ ਪ੍ਰਤਿਕੂਲ ਹੈ। ਉਕਤ ਭਾਰਤੀ ਵਿਦਵਾਨਾਂ ਦੁਆਰਾ ਨਿਸਚਿਤ ਪ੍ਰੀਭਾਸ਼ਾਵਾਂ, ਤੇ ਇਥੋਂ ਤਕ ਕਿ ਅੰਜੀਲ ਦੀ ਪ੍ਰੀਭਾਸ਼ਾ ਅਨੁਸਾਰ ਵੀ, ਗੁਰਬਖਸ਼ ਸਿੰਘ ਅਧਰਮੀ ਨਹੀਂ ਸਗੋਂ ਇਕ ਧਾਰਮਕ ਵਿਅਕਤੀ ਸੀ ਕਿਉਂਕਿ ਅਜਿਹੀਆਂ ਕਦਰਾਂ ਕੀਮਤਾਂ ਉਸਦੇ ਜੀਵਨ ਦਾ ਵਿਸ਼ੇਸ਼ ਹਿਸਾ ਰਹੀਆਂ ਹਨ। "ਅਸਲ ਵਿੱਚ ਕੋਈ ਸਿਆਣਾ ਤੇ ਚੰਗਾ ਆਦਮੀ ਮਜ਼੍ਹਬ ਦਾ ਵਿਰੋਧੀ ਨਹੀਂ ਹੁੰਦਾ," ਉਹ ਆਪ ਸਵੀਕਾਰ ਕਰਦਾ ਹੈ।[6] ਗੁਰਬਖਸ਼ ਸਿੰਘ ਦੇ ਨਾਸਤਕ ਹੋਣ ਬਾਰੇ ਬਣੀ ਧਾਰਨਾ ਅਸਲ ਵਿੱਚ ਲੋਕਾਂ ਦੇ ਮਨ ਦਾ ਭਰਮ ਹੀ ਸੀ।

੧੯੧੭ ਈ. ਦੇ ਰੂਸੀ ਇਨਕਲਾਬ ਪਿਛੋਂ ਸਥਾਪਤ ਹੋਏ ਸੋਵੀਅਤ ਯੂਨੀਅਨ ਵਿੱਚ ਭਾਵੇਂ ਵਿਅਕਤੀਗਤ ਧਾਰਮਕ ਸੁਤੰਤਰਤਾ ਬਹਾਲ ਹੋਣ ਕਾਰਨ ਉਥੇ ਗਿਰਜੇ ਵੀ ਮੌਜੂਦ ਸਨ ਤੇ ਮਸਜਿਦਾਂ ਵੀ, ਜਿਥੇ ਜਾ ਕੇ ਆਪੋ ਆਪਣੇ ਅਕੀਦਿਆਂ ਅਨੁਸਾਰ ਪੂਜਾ-ਪ੍ਰਾਰਥਨਾ ਕਰਦੇ ਤੇ ਨਿਮਾਜ਼ਾਂ ਪੜ੍ਹਦੇ ਲੋਕਾਂ ਨੂੰ ਅੱਖੀਂ ਦੇਖਣ ਦਾ ਮੌਕਾ ਇਨ੍ਹਾਂ ਸਤਰਾਂ ਦੇ ਲੇਖਕ ਨੂੰ ੧੯੭੩ ਵਿੱਚ ਪ੍ਰਾਪਤ ਹੋਇਆ ਸੀ। ਇਹ ਠੀਕ ਹੈ ਕਿ ਸੋਵੀਅਤ ਸਰਕਾਰ ਦਾ ਆਪਣਾ ਕੋਈ ਧਰਮ ਨਹੀਂ ਸੀ। ਨਾ ਤਾਂ ਉਹ ਸਰਕਾਰੀ ਤੌਰ ਤੇ ਲੋਕਾਂ ਨੂੰ ਧਾਰਮਕ ਹੋਣ ਲਈ ਉਤਸ਼ਾਹਤ ਕਰਦੀ ਸੀ ਤੇ ਨਾ ਹੀ ਕਿਸੇ ਧਰਾਮਕ ਸਮਾਗਮ ਵਿੱਚ ਸਰਕਾਰੀ ਦਖਲੰਦਾਜ਼ੀ ਹੁੰਦੀ ਸੀ।[7] ਇਸੇ ਕਰਕੇ ਸਾਡੇ ਦੇਸ਼ ਦੀ ਜਨਤਾ ਦੇ ਵਡੇ ਹਿਸੇ ਦੀ ਇਹ ਧਾਰਨਾ ਰਹੀ ਹੈ ਕਿ ਸੋਵੀਅਤ ਯੂਨੀਅਨ ਇਕ ਨਾਸਤਕ ਦੇਸ ਹੋਣ ਕਾਰਨ ਨਾਸਤਕਤਾ ਦਾ ਪਰਚਾਰਕ ਹੈ; ਜਿਸ ਕਰਕੇ ਰੂਸੀ ਸਾਹਿਤ ਦਾ ਪਾਠਕ ਹਰ ਵਿਅਕਤੀ ਨਾਸਤਕ ਬਣ ਜਾਂਦਾ ਹੈ ਜਾਂ ਦੂਜੇ ਸ਼ਬਦਾਂ ਵਿੱਚ, ਰੂਸ ਅਥਵਾ ਸੋਵੀਅਤ ਯੂਨੀਅਨ ਦੀਆਂ ਸਿਫਤਾਂ ਕੇਵਲ ਨਾਸਤਕ ਵਿਅਕਤੀ ਹੀ ਕਰ ਸਕਦਾ ਹੈ।

ਅਸਲ ਵਿੱਚ ਸੋਵੀਅਤ ਇਨਕਲਾਬ ਵਿਸ਼ਵ ਵਿੱਚ ਆਪਣੀ ਕਿਸਮ ਦੀ ਅਜੇਹੀ ਪਹਿਲੀ ਘਟਨਾ ਸੀ ਜਿਹਨੇ ਵਿਸ਼ਵ ਭਰ ਦੇ ਬਹੁਤੇ ਸਮਾਜਕ ਤੇ ਰਾਜਸੀ ਨੇਤਾਵਾਂ ਤੇ ਬੁਧੀਵਾਨਾਂ ਨੂੰ ਵਖ ਵਖ ਢੰਗਾਂ ਨਾਲ ਪ੍ਰਭਾਵਤ ਕੀਤਾ ਸੀ। ਇਸ ਤਰ੍ਹਾਂ ਪ੍ਰਭਾਵਤ ਹੋਣ ਵਾਲਿਆਂ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਵੀ ਸੀ' ਤੇ ਗੁਰਬਖਸ਼ ਸਿੰਘ ਵੀ। ਉਚ ਸਿਖਿਆ ਪ੍ਰਾਪਤ ਤੇ ਬਦੇਸ਼ਾਂ ਦੇ ਸੁਤੰਤਰ ਵਾਤਾਵਰਣ ਵਿਚ ਵਿਚਰਿਆ ਹੋਣ ਕਾਰਨ ਗੁਰਬਖਸ਼ ਸਿੰਘ ਦੀ ਕਿਸੇ ਮਸਲੇ ਦੀ ਕੀਤੀ ਵਿਆਖਿਆ ਤੇ ਉਸ ਵਿਆਖਿਆ ਲਈ ਪ੍ਰਯੋਗ ਕੀਤੀ ਗਈ ਸ਼ਬਦਾਵਲੀ ਦਾ ਆਮ ਪੰਜਾਬੀਆਂ ਵਲੋਂ ਕੀਤੀ ਜਾਂਦੀ ਵਿਆਖਿਆ ਆਦਿ ਨਾਲੋਂ ਕਾਫੀ ਅੰਤਰ ਹੋਣਾ ਸੁਭਾਵਕ ਗੱਲ ਸੀ। ਉਸਦੇ 'ਨਾਸਤਕਪੁਣੇ' ਦਾ ਬਹੁਤਾ ਆਧਾਰ ਇਹੋ ਕਾਰਨ ਜਾਪਦਾ ਹੈ। ਉਸਦੇ ਆਦਰਸ਼ਵਾਦੀ ਮਾਸਕ ਪੱਤਰ, ਪ੍ਰੀਤਲੜੀ, ਵਿੱਚ ਸੋਵੀਅਤ ਯੂਨੀਅਨ ਵਿੱਚ ਉਸ ਰਾਜਨੀਤਕ ਤਬਦੀਲੀ ਦੇ ਫਲਸਰੂਪ ਆਈ ਖੁਸ਼ਹਾਲੀ ਸਬੰਧੀ ਤੇ ਸੋਵੀਅਤ ਵਿਚਾਰਧਾਰਾ ਦੇ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਵਖ ਵਖ ਲਹਿਜਿਆਂ ਵਿੱਚ ਹੁੰਦੇ ਰਹਿੰਦੇ ਜ਼ਿਕਰ ਅਤੇ ਲੋਕਾਂ ਦੇ ਸਨਮੁਖ ਭਾਈਚਾਰਕ ਤੇ ਧਾਰਮਕ ਸਮਸਿਆਵਾਂ ਦੇ, ਗੁਰਬਖਸ਼ ਸਿੰਘ ਦੀ ਨਵੀਨ ਵਿਆਖਿਆ ਤੇ ਆਧਾਰਤ ਸਮਾਧਾਨ ਛਪਦੇ ਰਹਿਣ ਕਾਰਨ ਵਡੇਰੀ ਉਮਰ ਦੇ ਧਾਰਮਕ ਪ੍ਰਵਿਰਤੀ ਵਾਲੇ ਲੋਕੀਂ 'ਪ੍ਰੀਤਲੜੀ' ਨੂੰ ਨਾਸਤਕਤਾ ਦੇ ਪ੍ਰਚਾਰ-ਸਾਧਨ ਤੋਂ ਵਧ ਹੋਰ ਕੁਛ ਨਹੀਂ ਸਨ ਕਿਆਸਦੇ। ਕੋਈ ਇਸਨੂੰ 'ਵੇਸਵਾਪਰੀ' ਆਖ ਕੇ ਆਪਣਾ ਮਨ ਹੌਲਾ ਕਰਦਾ ਤੇ ਕੋਈ 'ਪਲੀਤਲੜੀ' ਦੀ ਸੰਗਿਆ ਵਿਚੋਂ ਸੰਤੁਸ਼ਟੀ ਲਭਦਾ ਸੀ।[8] ਕਾਫੀ ਪੰਜਾਬੀਆਂ, ਵਿਸ਼ੇਸ਼ ਕਰਕੇ ਸਿਖਾਂ ਵਲੋਂ ਅਜਿਹੇ ਫਤਵੇ ਪ੍ਰਾਪਤ ਕਰ ਚੁਕੇ ਗੁਰਬਖਸ਼ ਸਿੰਘ ਦੇ ਧਰਮ-ਵਿਸ਼ਵਾਸ ਸਬੰਧੀ ਲਿਖੀ ਗਈ ਕਿਸੇ ਲਿਖਤ ਨੂੰ ਉਕਤ ਕਿਸਮ ਦੇ ਬਹੁਤੇ ਲੋਕੀ ਓਵੇਂ ਹੀ ਬੇਥਵੀ ਗੱਲ ਸਮਝਣਗੇ ਜਿਵੇਂ ਪ੍ਰੋ. ਪੂਰਨ ਸਿੰਘ ਦੀ ਕਾਵਿ ਰਚਨਾ ਵਿਚੋਂ ਛੰਦਾ-ਬੰਦੀ ਲੱਭਣ ਦੇ ਜਤਨ ਨੂੰ।

ਦੀਰਘ ਦ੍ਰਿਸ਼ਟੀ ਨਾਲ ਤੱਕਿਆਂ, ਗੁਰਬਖਸ਼ ਸਿੰਘ ਨਾਸਤਕ ਨਹੀਂ ਸੀ ਸਗੋਂ ਉਸਦੀ ਧਾਰਮਕ ਨਿਸ਼ਠਾ ਕਈ ਆਸਤਕਾਂ ਨਾਲੋਂ ਵੀ ਵਧ ਨਜ਼ਰ ਆਉਂਦੀ ਹੈ। ਸਚਾਈ ਅਤੇ ਮਾਨਵਵਾਦੀ ਕਦਰਾਂ ਕੀਮਤਾਂ ਹਰੇਕ ਧਰਮ ਦੀ ਸਿਖਿਆ ਦਾ ਕੇਂਦਰ ਸਮਝੇ ਜਾਂਦੇ ਹਨ। ਉਪਰ ਦਿਤੀਆਂ ਜਾ ਚੁਕੀਆਂ ਕੁਛ ਕੁ ਧਰਮ-ਪ੍ਰੀਭਾਸ਼ਾਵਾਂ ਵਿਚੋਂ ਤਾਂ ਇਹੋ ਸਿੱਟਾ ਕਢਿਆ ਜਾ ਸਕਦਾ ਹੈ। ਗੁਰਬਖਸ਼ ਸਿੰਘ ਮਾਨਵਵਾਦੀ ਧਰਮ ਦਾ ਪੱਕਾ ਅਨੁਆਈ ਸਿਧ ਕੀਤਾ ਜਾ ਸਕਦਾ ਹੈ। ਉਹ ਕਿਸੇ ਦਾ ਬੁਰਾ ਚਿਤਵਣ ਜਾਂ ਕਰਨ ਤੋਂ ਡਰਦਾ ਰਿਹਾ ਹੈ। ਪਿਆਰ ਉਸਦਾ ਆਦਰਸ਼ ਰਿਹਾ ਹੈ ਤੇ ਇਹ ਵੀ ਨਿਰਾ ਮਨੁਖਮਾਤਰ ਤਕ ਹੀ ਸੀਮਿਤ ਨਹੀਂ ਸੀ ਸਗੋਂ ਹਰ ਪ੍ਰਾਣੀਮਾਤਰ ਹੀ ਉਸਦੀ ਕਰੁਣਾਭਾਵਨਾ ਤੇ ਪਿਆਰ ਦਾ ਪਾਤਰ ਰਿਹਾ ਹੈ ਜਿਸ ਤੋਂ ਉਹ ਕਦੇ ਵੀ ਥਿੜਕਦਾ ਨਜ਼ਰ ਨਹੀਂ ਆਇਆ। ਉਸਦੇ ਸ਼ਾਕਾਹਾਰੀ ਹੋਣ ਦਾ ਵੀ ਵਧੇਰੇ ਕਾਰਨ ਸ਼ਾਇਦ ਇਹੋ ਸੀ। ਉਹ ਕਿਸੇ ਦੀਆਂ ਗੱਲਾਂ ਦੇ ਉਤਰ ਵਿੱਚ ਗਾਲਾਂ ਕੱਢਣ ਦਾ ਆਦੀ ਨਹੀਂ ਸੀ ਜਿਵੇਂ ਫਰੀਦ ਦੇ ਸ਼ਲੋਕ—

—ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾਂ ਨ ਮਾਰੇ ਘੁੰਮਿ।[10]

—ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹੰਢਾਇ।[11]

—ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ।[12]

ਉਸਦਾ ਆਦਰਸ਼ ਹੋਣ। ਭੁਖਿਆਂ, ਨੰਗਿਆਂ, ਕੰਗਾਲਾਂ ਵਲ ਵੇਖ ਕੇ ਉਸਦਾ ਹਿਰਦਾ ਦ੍ਰਵ ਉਠਦਾ ਸੀ। ਉਹ ਮਿਠਬੋਲੜਾ, ਨਮਰ ਸੁਭਾਵੀ, ਸਪਸ਼ਟਵਾਦੀ, ਸਤਵਾਦੀ ਤੇ ਆਪਣੀ ਧੁਨ ਦਾ ਪੱਕਾ ਸੀ।

ਬਹੁਤੇ ਲੋਕੀ ਇਹ ਸਮਝਦੇ ਹਨ ਕਿ ਮਾਨਵਵਾਦੀ ਤਾਂ ਬਹਤੇ ਜਾਂ ਸਾਰੇ ਨਾਸਤਕ ਵੀ ਹੋ ਸਕਦੇ ਹਨ। ਇਸ ਲਈ ਇਕਲੇ ਗੁਰਬਖਸ਼ ਸਿੰਘ ਨੂੰ ਹੀ ਮਾਨਵਵਾਦੀ ਹੋਣ ਕਾਰਨ ਨਿਸ਼ਠਾਵਾਨ ਧਾਰਮਕ ਵਿਅਕਤੀ ਕਿਵੇਂ ਕਿਹਾ ਜਾ ਸਕਦਾ ਹੈ। ਬਹੁਤ ਹੱਦ ਤਕ ਇਹ ਠੀਕ ਵੀ ਹੈ, ਪਰ ਗੁਰਬਖਸ਼ ਸਿੰਘ ਉਨ੍ਹਾਂ ਲੋਕਾਂ ਦੀ ਕਸਵਟੀ ਤੇ ਵੀ ਪੂਰਾ ਉਤਰਦਾ ਹੈ।

ਹਰੇਕ ਧਰਮ ਦੇ ਦੋ ਪੱਖ ਹੁੰਦੇ ਹਨ : ਇਕ ਬਾਹਰਮੁਖੀ ਤੇ ਦੂਜਾ ਅੰਤਰੀਵੀ ਜਾਂ ਅੰਦਰਮੁਖੀ। ਬਾਹਰਮੁਖੀ ਪਖ ਉਹ ਹੈ ਜਿਸਦਾ ਆਭਾਸ ਕਿਸੇ ਧਰਮਾਲੰਬੀ ਨੂੰ ਦੂਰੋਂ ਜਾਂ ਬਾਹਰੋਂ ਦੇਖਣ ਨਾਲ ਹੀ ਹੋ ਜਾਂਦਾ ਹੈ ਜਿਵੇਂ ਭਗਵੇਂ ਵੇਸ ਵਾਲੇ ਵਿਅਕਤੀ ਦੇ ਬਾਹਰੀ ਚਿੰਨ੍ਹਾਂ ਤੋਂ ਅਨੁਮਾਨ ਲਾ ਕੇ ਉਸ ਦੇ ਜੋਗੀ ਹੋਣ ਦਾ ਨਿਸਚਾ ਕਰ ਲਿਆ ਜਾਂਦਾ ਹੈ ਪਰ ਜਿਹੜੇ ਸੰਸਕਾਰ ਕਿਸੇ ਵਿਅਕਤੀ ਦੇ ਖੂਨ ਵਿੱਚ ਰਚੇ ਹੋਏ ਹੋਣ ਤੇ ਜਿਨ੍ਹਾਂ ਨੂੰ ਉਹ ਅਮਲੀ ਤੌਰ ਤੇ ਪ੍ਰਯੋਗ ਕਰਦਾ ਹੈ ਉਹ ਉਸਦਾ ਅੰਤਰੀਵੀ ਧਰਮ ਕਿਹਾ ਜਾ ਸਕਦਾ ਹੈ। ਜਿਵੇਂ ਸਹਿਜਧਾਰੀ ਸਿਖ ਦੀ ਪਛਾਣ ਉਸਦੇ ਬਾਹਰਲੇ ਰੂਪ ਜਾਂ ਪਹਿਰਾਵੇ ਆਦਿ ਤੋਂ ਨਹੀਂ ਕੀਤੀ ਜਾ ਸਕਦੀ।

ਗੁਰਬਖਸ਼ ਸਿੰਘ ਇਕ ਸਿਖ ਸੀ। ਸਿਖੀ ਉਸਨੂੰ ਵਿਰਾਸਤ ਵਿੱਚ ਮਿਲੀ ਸੀ। ਉਸਦੇ ਬਾਬਾ ਜੀ ਤੇ ਪਿਤਾ ਜੀ ਸਭ ਸਿਖ ਸਨ। ਹੋਰਨਾਂ ਸਮਕਾਲੀ ਸਿਖ ਘਰਾਣਿਆਂ ਵਾਂਗ, ਇਨ੍ਹਾਂ ਦੇ ਘਰ ਵੀ ਕੋਈ ਨਾ ਕੋਈ ਸਿਖ-ਸਾਧ ਆਇਆ ਰਹਿੰਦਾ। ਉਹ ਸਮਾਂ ਸੀ ਵੀ ਬਹੁਤ ਕਟੜਤਾ ਦਾ ਜਦੋਂ ਭਰ ਜੁਆਨੀ ਵਿੱਚ, ਅੱਠ ਵਰ੍ਹਿਆਂ ਦੇ ਗੁਰਬਖਸ਼ ਸਿੰਘ ਨੂੰ ਛਡ ਕੇ ਉਸ ਦੇ ਪਿਤਾ

ਜੀ ਚੜ੍ਹਾਈ ਕਰ ਗਏ ਸਨ। ਉਨ੍ਹਾਂ ਦੇ ਪੁਸਤਕਾਲੇ ਵਿੱਚ ਪਈਆਂ ਪੁਸਤਕਾਂ ਦੇ ਪਹਿਲੇ ਖਾਲੀ ਪੰਨਿਆਂ ਤੇ ਉਨ੍ਹਾਂ ਦੇ ਹਥੀਂ ਲਿਖੀ 'ਇਕੋ ਅਲਿਫ ਤੇਰੇ ਦਰਕਾਰ' ਦੀ ਤੁਕ ਉਨ੍ਹਾਂ ਦੀ ਅਧਿਆਤਮਕ ਜਗਿਆਸਾ ਤੇ ਧਾਰਮਕ ਬਿਰਤੀ ਦੀ ਸੂਚਕ ਹੈ। ਇਸੇ ਤੁਕ ਦਾ ਗੁਰਬਖਸ਼ ਸਿੰਘ ਨੇ ਸੁਰਤ ਸੰਭਾਲਦਿਆਂ ਅਸਰ ਕਬੂਲਿਆ। "ਏਸ ਅਲਿਫ ਦੀ ਸਿਧੀ ਹਕੀਕਤ ਨੂੰ ਜਾਣਨ ਲਈ ਮੇਰਾ ਉਤਸੁਕ ਹੋਣਾ ਵੀ ਸੁਭਾਵਕ ਸੀ। ਕਈਆਂ ਮਹਾਂਪੁਰਸ਼ਾਂ ਦੇ ਆਸਤਾਨਿਆਂ ਉਤੇ ਮੈਂ ਸਿਜਦੇ ਕੀਤੇ, ਵੀਹ ਸਾਲ ਦੀ ਉਮਰ ਤੋਂ ਪਹਿਲਾਂ ਹੀ ਮੈਂ ਕਈ ਧਰਮਾਂ ਦਾ ਬੜੀ ਲਗਨ ਨਾਲ ਅਧਿਐਨ ਕਰ ਲਿਆ ਸੀ। ਸਭਨਾਂ ਕੋਲੋਂ ਮੈਨੂੰ ਚਾਨਣ ਮਿਲਿਆ। ਪਰ ਹਰ ਛੋਟੀ ਸੋਚਣੀ, ਹਰ ਵਹਿਮ, ਹਰ ਭੁਲੇਖੇ, ਹਰ ਡਰ ਤੋਂ ਸੁਰਖਰੂ ਮੈਨੂੰ ਮੇਰੇ ਬੰਦੀਛੋੜ ਗੁਰੂ ਨਾਨਕ ਨੇ ਕਰਾਇਆ।[੧੩] ਇਕ ਹੋਰ ਸਮੇਂ ਉਸਨੇ ਕਿਹਾ ਸੀ, "ਮੇਰੀ ਸਾਰੀ ਕਲਚਰ ਸਿਖ ਹੈ, ਮੇਰੇ ਸਾਰੇ ਖਿਆਲਾਂ ਉਤੇ ਸਿਖ ਧਰਮ ਦਾ ਡੂੰਘਾ ਅਸਰ ਹੈ, ਏਦੂੰ ਵੀ ਵਧੇਰੇ ਸਵੀਕਾਰ ਕਰ ਸਕਦਾ ਹਾਂ ਕਿ ਮੇਰੀ ਮੁਢਲੀ ਪ੍ਰੇਰਨਾ ਸਿਖੀ ਤੋਂ ਪੈਦਾ ਹੋਈ ਸੀ, ਮੇਰੇ ਬਾਬਾ ਜੀ ਬੜੇ ਸੁੰਦਰ ਹਿਰਦੇ ਵਾਲੇ ਸਿਖ ਹਨ, ਜਿਹਨਾਂ ਦੀ ਸਾਰੀ ਆਸਥਾ ਸਿਖ ਸੀ, ਮੇਰੇ ਸਭ ਤੋਂ ਵਡੇ ਪ੍ਰੇਰਕ ਗੁਰੂ ਨਾਨਕ ਤੇ ਕਬੀਰ ਹਨ।[੧੪] ਸਾਡੇ ਘਰ ਵੀ ਬਾਬਾ ਜੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਿਤ ਕਰਦੇ ਸਨ, ਤੇ ਅਸੀਂ ਸਾਰੇ ਗੁਰਦਵਾਰੇ ਵੀ ਜਾਂਦੇ ਸਾਂ।.........”[੧੫]

ਗੁਰਬਖਸ਼ ਸਿੰਘ ਬਾਹਰਮੁਖੀ ਤੇ ਅੰਤਰੀਵੀ ਤੌਰ ਤੇ—ਦੋਵੇਂ ਹੀ ਤਰ੍ਹਾਂ ਸਿਖ ਸੀ। ਉਨ੍ਹਾਂ ਸਮਿਆਂ ਦੀ ਗੱਲ ਦੂਰ ਦੀ ਹੈ, ਹੁਣ ਵੀ ਆਮ ਲੋਕ ਧਾਰਨਾ ਇਹੋ ਹੈ ਕਿ ਬਦੇਸ਼ਾਂ ਵਿੱਚ ਸਹੀ ਸਿਖੀ ਸਰੂਪ ਕਾਇਮ ਰਖ ਸਕਣਾ ਅਸੰਭਵ ਹੈ ਤੇ ਇਸੇ ਪ੍ਰਭਾਵ ਅਧੀਨ ਬਹੁਤੇ ਲੋਕ ਬਦੇਸ਼ੀ ਸਫਰ ਦੀ ਪਹਿਲੀ ਪੌੜੀ ਦੇ ਪਹਿਲੇ ਡੰਡੇ ਤੇ ਪੈਰ ਧਰਨ ਅਰਥਾਤ ਆਪਣੇ ਪਾਰਪੱਤਰ ਦੀ ਦਰਖਾਸਤ ਦੇਣ ਤੋਂ ਪਹਿਲਾਂ ਹੀ ਕੇਸ-ਦਾੜ੍ਹੀ ਨਾਈ ਦੀ ਦੁਕਾਨ ਤੇ ਛਡ ਆਉਂਦੇ ਹਨ, ਪਰ ਗੁਰਬਖਸ਼ ਸਿੰਘ ਨੇ ਆਪਣੀ ਜੁਆਨੀ ਦੇ ਉਨ੍ਹਾਂ ਦਿਨਾਂ ਵਿੱਚ ਵੀ ਅਮਰੀਕਾ ਵਿੱਚ ਆਪਣਾ ਸਿਖੀ ਸਰੂਪ ਕਾਇਮ ਰਖਿਆ ਸੀ।

ਬਹੁਤੇ ਲੋਕਾਂ ਦਾ ਅਜੇ ਵੀ ਵਿਸ਼ਵਾਸ ਹੈ ਕਿ ਗੁਰਬਖਸ਼ ਸਿੰਘ ਰੱਬ ਜਾਂ ਉਸ ਵਰਗੀ ਕਿਸੇ ਸਰਬੋਪਰ ਸ਼ਕਤੀ ਦੀ ਹੋਂਦ ਤੋਂ ਮੁਨਕਰ, ਗੁਰੂਪੀਰਾਂ ਤੋਂ ਬੇਸ਼ਰਧ ਤੇ ਧਰਮ ਵਿਸ਼ਵਾਸ ਤੋਂ ਬਿਲਕੁਲ ਕੋਰਾ ਸੀ। ਇਹ ਦੋਸ਼ ਗੁਰਬਖਸ਼ ਸਿੰਘ ਨੂੰ ਓਪਰੀ ਨਜ਼ਰੇ ਤੱਕਿਆਂ ਤਾਂ ਸ਼ਾਇਦ ਠੀਕ ਹੀ ਜਾਪੇ ਪਰ ਉਸ ਦੀਆਂ ਰਚਨਾਵਾਂ ਦਾ ਸੁਹਿਰਦ ਮਨ ਨਾਲ ਡੂੰਘਾਈ ਤਕ ਕੀਤਾ ਅਧਿਐਨ ਤੇ ਨੇੜੇ ਹੋਕੇ ਤੱਕੀ ਉਸ ਦੀ ਰੋਜ਼ਾਨਾ ਵਿਵਹਾਰਕ ਜ਼ਿੰਦਗੀ, ਉਕਤ ਧਾਰਨਾ ਨੂੰ ਜੜ ਤੋਂ ਹੀ ਪੁਟ ਵਗਾਹੁੰਦੇ ਹਨ। ਅਸਲੀਅਤ ਇਹ ਹੈ ਕਿ 'ਰੱਬ' ਉਸਦੇ ਸ਼ਬਦਕੋਸ਼ ਦਾ ਉਵੇਂ ਹੀ ਸਦੀਵੀਂ ਹਿਸਾ ਰਿਹਾ ਹੈ ਜਿਵੇਂ ਗੁਰੂ ਸਾਹਿਬਾਨ ਪ੍ਰਤੀ ਸ਼ਰਧਾਭਾਵਨਾ ਨੇ ਉਸ ਦੇ ਦਿਲ ਦਿਮਾਗ ਵਿੱਚ ਉਚ ਸਥਾਨ ਮੱਲੀ ਰਖਿਆ ਹੈ। "ਮੈ ਵੇਖ ਲਿਆ ਹੈ," ਉਹ ਲਿਖਦਾ ਹੈ, "ਮੇਰਾ ਰਬ ਦਾਤਾ ਹੈ, ਉਹ ਦੇਂਦਾ ਹੈ, ਉਹ ਵੱਡਿਆ ਦਾ ਵੱਡਾ ਹੈ, ਉਹਨੂੰ ਮੇਰੀਆਂ ਦਾਤਾਂ ਜਾਂ ਵਡਿਆਈਆਂ ਦੀ ਲੋੜ ਨਹੀਂ........।”[੧੬]

ਗੁਰਬਖਸ਼ ਸਿੰਘ ਦੇ ਰੱਬ ਦਾ ਘੇਰਾ ਵਡਾ ਜ਼ਰੂਰ ਹੈ, ਕਿਸੇ ਚਾਰਦੀਵਾਰੀ ਵਿੱਚ ਕੈਦ ਨਹੀਂ। "ਇਸ ਬ੍ਰਹਿਮੰਡ ਵਿੱਚ ਕਿਸੇ ਸਰਬਸ਼ਕਤੀ ਦਾ ਯਕੀਨੀ ਅਹਿਸਾਸ ਹੈ, ਨਿਰਾ ਅਹਿਸਾਸ ਹੀ ਨਹੀਂ, ਸਗੋਂ ਕਦਮ ਕਦਮ ਉਤੇ ਪ੍ਰਤਖ ਪ੍ਰਮਾਣ ਮੈਂ ਵੇਖਦਾ ਹਾਂ। ਪਰ ਇਹੋ ਜਹੀ ਸ਼ਕਤੀ ਕਿਸੇ ਸ੍ਰਿਸ਼ਟੀ ਤੋਂ ਬਾਹਰ ਖਿਆਲ ਨਹੀਂ ਕੀਤੀ ਜਾ ਸਕਦੀ। ਇਸ ਲਈ ਬ੍ਰਹਮੰਡ ਦੇ ਹਰ ਕਿਣਕੇ, ਪੱਤੇ ਅਤੇ ਜੀਵ ਵਿੱਚ ਹੀ ਰਚੀ ਅਨੁਭਵ ਕਰ ਸਕਦਾ ਹਾਂ।”[੧੭] ਇਹ ਵਿਚਾਰ, ਗੁਰੂ ਅਰਜਨ ਦੇਵ ਜੀ ਦੇ ਵਾਕ 'ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚਿ ਵਣਾਂ'[੧੮] ਦੀ ਵਾਰਤਕ ਵਿਆਖਿਆ ਨਹੀਂ ਤਾਂ ਹੋਰ ਕੀ ਹੈ ? "ਮੈਂ ਇਹ ਦੱਸਣਾ ਚਾਹੁੰਦਾ ਹਾਂ," ਉਹ ਹੋਰ ਪਕਿਆਈ ਨਾਲ ਆਖਦਾ ਹੈ "ਕਿ ਬ੍ਰਹਿਮੰਡ ਵਿੱਚ ਮਨੁਖ ਨਾਲੋਂ ਉਚੀ ਇਕ ਅਪਾਰ ਸ਼ਕਤੀ ਹੈ, ਇਸ ਸ਼ਕਤੀ ਵਿੱਚ ਤਰਤੀਬ ਹੈ, ਅਟੱਲਤਾ ਹੈ, ਅਪਹੁੰਚ ਸਿਆਣਪ ਹੈ।”[੧੯] ਇਹ ਸਾਰੇ ਵਿਸ਼ੇਸ਼ਣ ਅਸੀਂ ਉਸ ਸਰਗੁਣ/ਨਿਰਗੁਣ ਸਰੂਪ ਨਾਲ ਜੋੜਦੇ ਹਾਂ ਜਿਸਨੂੰ ਸਰਬਸ਼ਕਤੀਮਾਨ ਜਾਂ ਪ੍ਰਮਾਤਮਾ ਕਿਹਾ ਜਾਂਦਾ ਹੈ। "ਪਰ ਅਪਾਰ ਸ਼ਕਤੀ ਨਿਸਿਧਾਂਤ ਹੈ।.......ਇਸ ਨੂੰ ਕੋਈ ਵੀ ਪੱਕੀ ਤਰ੍ਹਾਂ ਸਮਝ ਨਹੀਂ ਸਕੇਗਾ ; ਕਿਉਂਕਿ ਉਹ ਅਪਾਰ ਹੈ, ਪਾਰਬ੍ਰਹਮ ਹੈ.....ਇਹ ਸ਼ਕਤੀ ਸਾਰੀ ਜ਼ਿੰਦਗੀ ਦਾ ਮੂਲ ਕਾਰਨ ਹੈ ਤੇ ਅੰਤਮ ਆਦਰਸ਼ ਹੈ।”[੨੦]

ਧਰਮ ਤੋਂ ਗੁਰਬਖਸ਼ ਸਿੰਘ ਬੇਮੁਖ ਜਾਂ ਅਵਿਸ਼ਵਾਸੀ ਨਹੀਂ ਸੀ, ਹਾਂ, ਉਸਦੀ ਧਰਮ ਪ੍ਰੀਭਾਸ਼ਾ ਕੁਛ ਵਖਰੀ ਜ਼ਰੂਰ ਆਖੀ ਜਾ ਸਕਦੀ ਹੈ। 'ਧਰਮ ਇਕ ਉਚਾ ਸੁਨਹਿਰੀ ਕਲਸ ਵਾਲਾ ਗੁੰਬਜ ਹੈ ਜਿਦ੍ਹੇ ਉਤੇ ਰਬੀ ਮਿਹਰ ਦਾ ਸੂਰਜ ਸਦਾ ਇਕੋ ਜਿਹਾ ਲਿਸ਼ਕਦਾ ਰਹਿੰਦਾ ਹੈ, ਇਹ ਗੁੰਬਜ ਜੋੜਨਾ ਜ਼ਿੰਦਗੀ ਦਾ ਮੰਤਵ ਹੈ।”[੨੧]

ਅਸਲ ਵਿੱਚ ਉਸਨੇ ਧਰਮ ਨੂੰ ਕਈ ਵਖੋ ਵਖ ਥਾਵਾਂ ਤੇ ਭਿੰਨ ਭਿੰਨ ਸ਼ਬਦਾਂ ਵਿੱਚ ਵਰਣਨ ਕਰਨ ਦਾ ਜਤਨ ਕੀਤਾ ਹੈ। "ਧਰਮ ਅਸਲ ਵਿੱਚ ਜ਼ਿੰਦਗੀ ਦਾ ਗੰਭੀਰ ਪ੍ਰਗਟਾਵਾ ਹੀ ਹੁੰਦਾ ਹੈ, ਜ਼ਿੰਦਗੀ ਨਾਲੋਂ ਵਖਰਾ ਕੋਈ ਨਿਸ਼ਾਨਾ ਨਹੀਂ ਹੁੰਦਾ।

ਜਦੋਂ ਇਹ ਗੰਭੀਰ ਨਹੀਂ ਹੁੰਦਾ ਉਦੋਂ ਇਹ ਬੁਤ-ਪੂਜਾ ਬਣ ਕੇ ਰਹਿ ਜਾਂਦਾ ਹੈ। ਉਸ ਵੇਲੇ ਕੌਮ ਦਾ ਸਿਆਸੀ ਵਕਾਰ ਇਕ ਦਮ ਘਟ ਜਾਂਦਾ ਹੈ।"[੨੨]

ਗੁਰਬਖਸ਼ ਸਿੰਘ ਇਕੋ ਸਮੇਂ ਧਰਮ ਵਿਸ਼ਵਾਸੀ ਵੀ ਸੀ ਤੇ ਵਿਗਿਆਨਕ ਪ੍ਰਾਪਤੀਆਂ ਦਾ ਕਾਇਲ ਵੀ। ਉਹਨੇ ਦੋਹਾਂ ਦੀ ਪ੍ਰਸਪਰ ਟੱਕਰ ਕਰਵਾਉਣ ਦੀ ਥਾਂ ਧਰਮ ਨੂੰ ਵਿਗਿਆਨਕ ਦ੍ਰਿਸ਼ਟੀ ਨਾਲ ਦੇਖਣ ਤੇ ਵਿਗਿਆਨ ਨੂੰ ਧਰਮ ਦੇ ਵਿਕਸਿਤ ਰੂਪ ਵਜੋਂ ਸਮਝਣ-ਸਮਝਾਉਣ ਦੀ ਚੇਸ਼ਟਾ ਕੀਤੀ ਹੈ। "ਮਜ਼ੁਬ ਤਰੱਕੀ ਦੀ ਕਲਪਨਾ ਹੈ, ਸਾਇੰਸ ਤਰੱਕੀ ਦਾ ਅਭਿਆਸ ਹੈ"[੨੩] ਉਹਦਾ ਵਿਸ਼ਵਾਸ ਸੀ। "ਹਜ਼ਰਤ ਮੂਸਾ ਨੇ ਜਦੋਂ ਅੰਜੀਲ ਵਿੱਚ ਆਖਿਆ ਸੀ ਕਿ ਮਨੁਖ ਦੀ ਨਸਲ ਲਈ ਅਸਮਾਨੋਂ ਖੁਰਾਕ ਦਾ ਮੀਂਹ ਵਰ੍ਹਿਆ ਕਰੇਗਾ, ਉਹਦਾ ਕਹਿਣਾ ਬਾਲ ਮਜ਼ੁਬ ਦੀ ਸਚੀ ਕਲਪਨਾ ਸੀ। ਜਵਾਨ ਹੋਇਆ ਕੁਦਰਤੀ ਮਜ਼ੁਬ-ਸਾਇੰਸ-ਓਸ ਕਲਪਨਾ ਨੂੰ ਤਜਰਬਿਆਂ ਨਾਲ ਸਚਿਆ ਰਿਹਾ ਹੈ," ਉਹਨੇ ਵਿਸਥਾਰ ਨਾਲ ਸਮਝਾਉਂਦਿਆਂ ਲਿਖਿਆ ਹੈ।[੨੪] ਸੋ ਹੱਥ ਰੱਸਿ ਨੂੰ ਸਿਰੇ ਤੇ ਗੰਢ ਮਾਰਦਾ ਹੋਇਆ ਉਹ ਗਲ ਇਉਂ ਨਬੇੜਦਾ ਹੈ ਕਿ "ਸਾਇੰਸ ਹੋਰ ਕੁਝ ਵੀ ਨਹੀਂ, ਮਜ਼ੁਬ ਦਾ ਆਪਣਾ ਹੀ ਵਡਾ ਹੁੰਦਾ ਜਾਂਦਾ ਰੂਪ ਹੈ।"[੨੫] ਇਕ ਹੋਰ ਥਾਂ ਉਹ ਇਉਂ ਵੀ ਕਹਿੰਦਾ ਹੈ ਕਿ "ਮਜ਼ੁਬ ਮਨੁਖ ਦੀਆਂ ਉਹਨਾਂ ਰੁਚੀਆਂ ਦਾ ਨਾਂ ਹੈ ਜਿਹੜੀਆਂ ਬਾਹਰੋ ਹਟ ਕੇ ਅੰਦਰ ਵਲ ਵੇਖਦੀਆਂ ਹਨ, ਜਿਹੜੀਆਂ ਮਾਦੇ ਓਹਲੇ ਲੁਕੀ ਆਤਮਾ ਨੂੰ ਪਛਾਣਨਾ ਚਾਹੀਦੀਆਂ ਹਨ, ਜਿਹੜੀਆਂ ਏਸ ਸਾਰੇ ਬ੍ਰਹਿਮੰਡ ਵਿੱਚ ਕਿਸੇ ਸਰਬ ਸਾਂਝੀ ਆਤਮਾ ਦੀਆਂ ਵਿਸ਼ਵਾਸੀ ਹੋ ਜਾਂਦੀਆਂ ਹਨ।[੨੬]

ਧਰਮਾਲੰਭੀ ਤੋਂ ਜਿਹੜੀ ਇਕ ਹੋਰ ਆਸ ਕੀਤੀ ਜਾਂਦੀ ਹੈ.ਉਹ ਹੈ ਉਸਦੇ ਆਪਣੇ ਧਰਮਗ੍ਰੰਥਾਂ ਦਾ ਪਾਠ (ਅਧਿਐਨ) ਤੇ ਉਨ੍ਹਾਂ ਪ੍ਰਤੀ ਸਤਿਕਾਰ ਭਾਵਨਾ। ਗੁਰਬਖਸ਼ ਸਿੰਘ ਦੀ ਜੀਵਨ ਪੁਸਤਕ ਫੋਲਦਿਆਂ ਹੀ ਸਾਨੂੰ ਉਸਦਾ ਇਹ ਗੁਣ ਨਜ਼ਰੀਂ ਪੈਂਦਾ ਹੈ। ਉਸਨੇ ਕਿਸੇ ਵੀ ਥਾਂ ਕਿਸੇ ਵੀ ਧਰਮਗ੍ਰੰਥ ਨੂੰ ਨਿੰਦਿਆ-ਤ੍ਰਿਸਕਾਰਿਆ ਹੋਵੇ, ਇਹ ਗਲ ਅਜੇ ਤਕ ਪੜ੍ਹਨ ਸੁਣਨ ਵਿਚ ਨਹੀਂ ਆਈ। "ਸ਼ਾਸਤਰਾਂ ਗ੍ਰੰਥਾਂ ਦੀ ਜ਼ਬਾਨ ਅਨੁਭਵੀ ਹੁੰਦੀ ਹੈ," ਉਹਦਾ ਨਿਸਚਾ ਸੀ "ਇਕ ਭਾਵ ਨੂੰ ਸਮਝਣ ਲਈ ਕਈ ਚਿਤਰ ਦਿਤੇ ਹੋਏ ਹੁੰਦੇ ਹਨ। ਇਹਨਾਂ ਨੂੰ ਤਾਰੀਖੀ ਜਾਂ ਸਾਇੰਟਿਫਿਕ ਬਿਆਨ ਸਮਝਣਾ ਭੁਲੇਖਿਆਂ ਵਿੱਚ ਪੈਣਾ ਹੈ।....."[੨੭] ਸਿਖ ਭਾਈਚਾਰੇ ਵਿਚੋਂ ਆਮ ਕਰਕੇ ਤੇ ਆਗੂਆਂ ਵਿਚੋਂ ਖਾਸ ਕਰਕੇ ਬਹੁਤ ਘਟ ਵਿਅਕਤੀ ਅਜਿਹੇ ਲੱਭ ਸਕਣਗੇ ਜਿਹੜੇ ਗੁਰਬਾਣੀ ਦਾ ਰੋਜ਼ ਪਾਠ ਤੇ ਅਧਿਐਨ ਕਰਦੇ ਹੋਣ ਤੇ ਇਸ ਕਰ ਕੇ ਆਦਿ ਗ੍ਰੰਥ ਸਾਹਿਬ ਦੀ ਬੀੜ ਜਾਂ ਉਸਦੀ ਸੈਂਚੀ ਆਪਣੇ ਨਾਲ ਰੱਖਣ ਦੇ ਆਦੀ ਹੋਣ। ਪਾਠ ਤੇ ਅਧਿਐਨ ਵਿੱਚ ਵੀ ਬਹੁਤ ਫਰਕ ਹੈ। ਰਸਮੀ ਪਾਠ ਕਰਨ ਵਾਲਾ ਵਿਅਕਤੀ ਬਹੁਤ ਹੱਦ ਤਕ ਗੁਰਬਾਣੀ ਦੇ ਅੱਖਰ ਗਿਣਨ ਦੀ ਕਿਰਿਆ ਤਕ ਹੀ ਸੀਮਿਤ ਹੁੰਦਾ ਹੈ ਜਦਕਿ ਅਧਿਐਨ ਕਰਨ ਵਾਲਾ ਪੁਰਸ਼ ਹਰੇਕ ਸ਼ਬਦ ਦੀ ਹਰੇਕ ਸਤਰ ਦੇ ਹਰੇਕ ਅੱਖਰ ਦਾ ਅਰਥ, ਭਾਵਾਰਥ, ਉਸ ਸ਼ਬਦ ਦੇ ਪ੍ਰਯੋਗ ਕੀਤੇ ਜਾਣ ਦਾ ਵਿਸ਼ੇਸ਼ ਕਾਰਨ ਤੇ ਮਹੱਤਵ ਆਦਿ ਸਭ ਗੱਲਾਂ ਨੂੰ ਡੂੰਘਾਈ ਤਕ ਖੋਜੀ ਸੁਭਾਉ ਨਾਲ ਵਿਚਾਰ ਕੇ ਹੀ ਸੰਤੁਸ਼ਟ ਹੁੰਦਾ ਹੈ। ਸਰਦਾਰ ਗੁਰਬਖਸ਼ ਸਿੰਘ ਦੀ ਆਦਤ ਵੀ ਕੁਛ ਅਜਿਹੀ ਹੀ ਸੀ। ਉਹ ਨਿਤਨੇਮ ਵਾਂਗ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋ ਤਿੰਨ ਪੰਨੇ ਦਾ ਹਰ ਰੋਜ਼ ਸਵੇਰੇ ਅਧਿਐਨ ਕਰਿਆ ਕਰਦਾ ਸੀ। ਗੁਰਬਾਣੀ ਪ੍ਰਤੀ ਸਤਿਕਾਰ ਵਜੋਂ ਜਾਂ ਅਧਿਐਨ ਕਰਨ ਦੀ ਰੁਚੀ ਕਾਰਨ ਹੀ ਗ੍ਰੰਥ ਸਾਹਿਬ ਦੀ ਬੀੜ ਸਦਾ ਹੀ, ਇਥੋਂ ਤਕ ਕਿ ਫੌਜ ਵਿੱਚ ਵੀ, ਆਪਣੇ ਨਾਲ ਰਖਦਾ ਸੀ। ਇਹ ਗੱਲ ਕਈਆਂ ਲਈ ਨਵੀਂ ਵੀ ਹੋ ਸਕਦੀ ਹੈ ਕਿ ਜਦੋਂ ਕਿਸੇ ਮਨੋਰਥ ਲਈ ਫੌਜੀਆਂ ਨੂੰ ਹੋਰ ਕਿਸੇ ਥਾਂ ਤੋਂ ਬੀੜ ਦੀ ਪ੍ਰਾਪਤੀ ਨਾ ਹੋ ਸਕੀ ਤਾਂ ਉਨਾਂ ਨੇ ਇਸੇ ਗੁਰਬਖਸ਼ ਸਿੰਘ ਤੋਂ ਬੀੜ ਲੈ ਕੇ ਹੀ ਵੇਲਾ ਪੂਰਾ ਕੀਤਾ ਸੀ।[੨੮]

ਸਿਖ ਧਰਮ ਵਿਚ ਦੋ ਗ੍ਰੰਥ ਸਾਹਿਬ ਹਨ। ਇਕ ਆਦਿ ਬੀੜ ਤੇ ਦੂਜੀ ਦਸਮ ਬੀੜ ਜਿਸ ਨੂੰ ਕਈ ਥਾਂਈ ਗੁਰੂ ਗੋਬਿੰਦ ਸਿੰਘ ਜਾਂ 'ਦਸਮ ਪਾਤਸ਼ਾਹ ਦਾ ਗ੍ਰੰਥ' ਕਰਕੇ ਵੀ ਲਿਖਿਆ ਹੈ। ਮੈਲਕਮ ਦੇ ਦਸਣ ਅਨੁਸਾਰ ਉਸਦੇ ਸਮਕਾਲੀ ਸਿਖਾਂ ਵਿੱਚ ਇਨ੍ਹਾਂ ਦੋਹਾਂ ਬੀੜਾਂ ਦਾ ਇਕੋ ਜਿਹਾ ਸਤਿਕਾਰ ਹੁੰਦਾ ਸੀ। ਇਥੋਂ ਤਕ ਕਿ ਸਿਖ ਉਨਾਂ ਚਿਰ ਗੁਰਮਤਾ ਪਾਸ ਨਹੀਂ ਸਨ ਕਰਦੇ ਹੁੰਦੇ ਜਿੰਨਾਂ ਚਿਰ ਆਦਿ ਦੇ ਨਾਲ ਦਸਮ ਬੀੜ ਦਾ ਪ੍ਰਕਾਸ਼ ਨਹੀਂ ਸੀ ਕਰ ਦਿਤਾ ਜਾਂਦਾ।[੨੯] ਹੌਲੀ ਹੌਲੀ ਲੋਕੀ ਇਸਨੂੰ ਭੁਲਦੇ ਗਏ। ਹੁਣ ਇਸ ਦੀ ਬਹੁਤੀ ਮਾਨਤਾ ਨਿਹੰਗ ਸਿੰਘਾਂ ਜਾਂ ਨਾਮਧਾਰੀਆਂ ਵਿੱਚ ਹੀ ਰਹਿ ਗਈ ਹੈ। ਇਸ ਘਾਟ ਨੂੰ ਬੁਰੀ ਤਰ੍ਹਾਂ ਅਨੁਭਵ ਕਰਦਿਆਂ ਸਰਦਾਰ ਗੁਰਬਖਸ਼ ਸਿੰਘ ਨੇ ਸੁਝਾਉ ਰੂਪ ਵਿੱਚ ਲਿਖਿਆ ਸੀ, "ਦਸਮ ਗ੍ਰੰਥ ਦੇ ਪਾਠ ਦਾ ਰਿਵਾਜ ਵਧਣਾ ਚਾਹੀਦਾ ਹੈ। ਏਸ ਦੇ ਪੜ੍ਹਨ ਨਾਲ ਮਨੁੱਖ ਹੋਰ ਦਾ ਹੋਰ ਹੋ ਜਾਇਗਾ, ਜ਼ਿੰਦਗੀ ਦੇ ਕਈ ਬੰਦ ਪਏ ਸੋਮੇ ਵਗ ਤੁਰਣਗੇ, ਖ਼ੂਨ ਦਾ ਦੌਰਾ ਤੇਜ ਹੋ ਜਾਇਗਾ, ਤੇ ਜ਼ਿੰਦਗੀ ਦੀ ਹਰ ਘਟਨਾ ਸੁਅਰਥ ਦਿਸਣ ਲਗ ਪਏਗੀ।"[੩੦] ਅਗੇ ਚਲ ਕੇ ਉਹ ਇਹ ਵੀ ਮਹਿਸੂਸ ਕਰਦਾ ਹੈ ਕਿ "ਸਾਡੇ ਅਖਲਾਕ ਦੀ ਅਖੌਤੀ ਪਵਿਤਰਤਾਈ ਉਨ੍ਹਾਂ ਗਲਾਂ ਦੇ ਪੜ੍ਹਨ ਦੀ ਤਾਬ ਨਹੀਂ ਰਖਦੀ ਜਿਹੜੀਆਂ ਗੁਰੂ ਸਾਹਿਬ ਨੇ ਦਸਮ

ਗ੍ਰੰਥ ਵਿੱਚ ਇਕੱਤਰ ਕੀਤੀਆਂ ਹਨ।"[੩੧]

ਸ਼ਰਧਾ ਅਤੇ ਸਤਿਕਾਰ ਵਿਚਕਾਰ ਅੰਤਰ ਜ਼ਰੂਰ ਹੈ ਪਰ ਇਸ ਦਾ ਮੇਚਾ ਬਹੁਤੇ ਵਿਦਵਾਨ ਹੀ ਕਰ ਸਕਦੇ ਹਨ। ਗੁਰੂ ਸਾਹਿਬਾਨ ਪ੍ਰਤੀ ਗੁਰਬਖਸ਼ ਸਿੰਘ ਦੇ ਦਿਲ ਵਿੱਚ ਸਮਾਇਆ ਸਤਿਕਾਰ ਡੁਲ੍ਹ ਡੁਲ੍ਹ ਪੈਂਦਾ ਹੈ। ਪਰ ਉਹ ਉਨ੍ਹਾਂ ਨੂੰ ਦੇਵੀ-ਦੇਵਤੇ ਮੰਨਣ ਨਾਲੋਂ ਇਨਸਾਨ ਹੋਣ ਦੇ ਨਾਤੇ 'ਪਰਮ ਮਨੁਖ' ਮੰਨਣ ਵਿੱਚ ਉਨ੍ਹਾਂ ਦੀ ਵਧੇਰੇ ਵਡਿਆਈ ਸਮਝਦਾ ਹੋਇਆ ਦਲੀਲ ਦੀ ਗਲ ਕਰਦਾ ਹੋਇਆ ਕਹਿੰਦਾ ਹੈ, "ਮੇਰੇ ਵਿਸ਼ਵਾਸ਼ ਵਿੱਚ ਪਰਮ ਮਨੁਖ ਦਾ ਮਹੱਤਵ ਦੇਵਤਿਆਂ ਤੇ ਅਵਤਾਰਾਂ ਨਾਲੋਂ ਵਡੇਰਾ ਹੁੰਦਾ ਹੈ।"[੩੨] ....... ਪਰਮ ਮਨੁੱਖ ਹੋਣਾ ਦੇਵੀ ਦੇਵ ਹੋਣ ਨਾਲੋਂ ਕਿਤੇ ਉਚੇਰੀ ਤੇ ਸਾਡੀ ਮਾਂ ਧਰਤੀ ਦੀ ਪਦਵੀ ਹੈ। ਅਕਾਸ਼ੀ ਤਾਰਿਆਂ ਵਲ ਅਸੀਂ ਵੇਖ ਹੀ ਸਕਦੇ ਹਾਂ, ਉਹਨਾਂ ਨੂੰ ਆਪਣੇ ਜੀਵਨ ਵਿੱਚ ਸ਼ਾਮਲ ਨਹੀਂ ਕਰ ਸਕਦੇ।"[੩੩] ........ਗੁਰੂ ਸਾਹਿਬ ਨੂੰ ਮੈਂ ਅਵਤਾਰ ਨਹੀਂ ਆਖਿਆ। ਅਵਤਾਰ ਕਿਸੇ ਬਾਹਰਲੀ ਤਾਕਤ ਦੀ ਚੋਣ ਨਾਲ ਹੀ ਕੋਈ ਬਣਦਾ ਹੋਵੇਗਾ, ਪਰ ਪਰਮ ਮਨੁੱਖ ਕੋਈ ਆਪਣੇ ਗਿਆਨ, ਪ੍ਰੇਮ ਤੇ ਬੀਰਤਾ ਨਾਲ ਹੀ ਬਣ ਸਕਦਾ ਹੈ। ਜੇ ਗੁਰੂ ਗੋਬਿੰਦ ਸਿੰਘ ਨੇ ਇਕਤਾਲੀ ਵਰ੍ਹੇ ਦੀ ਛੋਟੀ ਜਿੰਨੀ ਉਮਰ ਵਿੱਚ ਗਿਆਨ, ਪ੍ਰੇਮ ਤੇ ਬੀਰਤਾ ਵਿੱਚ ਪਰਮ ਮਨੁੱਖ ਹੋਣ ਦਾ ਰੁਤਬਾ ਹਾਸਲ ਕਰ ਲਿਆ, ਅਵਤਾਰ ਇਤਿਹਾਸ ਵਿਚ ਅਨੇਕਾਂ, ਪਰਮ ਮਨੁੱਖ ਵਿਰਲੇ ਹਨ।"[੩੪] ........ ਗੁਰੂ ਗੋਬਿੰਦ ਸਿੰਘ ਦੇ ਚਾਰ ਸਾਹਿਬਜ਼ਾਦੇ ਸ਼ਹੀਦ ਹੋ ਗਏ। ਗੁਰਬਖਸ਼ ਸਿੰਘ ਇਸ ਬਾਰੇ ਇਉਂ ਸੋਚਦਾ ਹੈ ਕਿ ਗੁਰੂ ਸਾਹਿਬ ਨੂੰ ਨਿਰੰਕਾਰ ਆਖਣ ਵਾਲੇ "ਨਿਰਾ ਗੁਰੂ ਜੀ ਦੀ ਹੁਕਮ ਅਦੂਲੀ ਹੀ ਨਹੀਂ ਕਰਦੇ[੩੫] ਸਗੋਂ ਗੁਰੂ ਜੀ ਦੀ ਬੇਮਿਸਾਲ ਕੁਰਬਾਨੀ ਵਿਚੋਂ ਜਾਨ ਕਢ ਦੇਂਦੇ ਹਨ। ਨਿਰੰਕਾਰ ਲਈ ਚਾਰ ਬਚੇ ਕੀ, ਚਾਰ ਕ੍ਰੋੜ ਵੀ ਕੁਰਬਾਨ ਕਰ ਛੱਡਣੇ ਮੁਸ਼ਕਲ ਨਹੀਂ। ਪਰ ਜਿਦ੍ਹੇ ਸਰੀਰ ਵਿੱਚ ਸਾਡੇ ਵਰਗਾ ਖ਼ੂਨ ਗਰਮ ਸੀ, ਜਿਦ੍ਹੇ ਦਿਲ ਵਿੱਚ ਸਾਡੇ ਵਰਗੀ ਮਮਤਾ ਦੀ ਖੋਹ ਸੀ, ਸਾਡੇ ਵਰਗੀ ਪੀੜ ਸੀ, ਜੇ ਉਹ ਸਚਾਈ ਦੇ ਹਵਨ ਕੁੰਡ ਵਿੱਚ ਸਾਰਾ ਸਰਬੰਸ ਪਾ ਸਕਦਾ ਸੀ ਤਾਂ ਆਪ ਮੁਹਾਰੇ ਸਾਡਾ ਸਿਰ ਉਹਦੀ ਮਹਾਨਤਾ ਅਗੇ ਝੁਕ ਜਾਂਦਾ ਹੈ, ਮੋਹ ਮਾਇਆ ਦੀ ਚਾਰਦੀਵਾਰੀ ਤਿੜਕ ਪੈਂਦੀ ਹੈ ਤੇ ਤ੍ਰੇੜਾਂ ਵਿਚੋਂ ਸਿਰਜਣਹਾਰ ਦੀ ਝਲਕ ਪੈ ਜਾਂਦੀ ਹੈ।[੩੬]

ਇਵੇਂ ਹੀ ਗੁਰੂ ਨਾਨਕ ਦੀ ਕਾਰਜ ਅਲੌਕਿਕਤਾ ਦੀ ਪ੍ਰਸ਼ੰਸਾ ਕਰਦਾ ਹੋਇਆ ਆਪਣੇ ਹੀ ਰਉਂ ਵਿੱਚ ਵਹਿ ਕੇ ਉਹ ਲਿਖਦਾ ਹੈ, "ਨੰਗੇ ਪੈਰੀ ਤੁਰ ਕੇ ਉਦੋਂ ਦੀ ਜਾਣੀ ਸਾਰੀ ਦੁਨੀਆਂ ਦੇ ਘਰ ਘਰ ਵਿੱਚ ਪਹੁੰਚਣਾ, ਤੇ ਬੋਧੀ, ਜੈਨੀ, ਤਾਂਤ੍ਰਿਕ, ਸੂਫੀ, ਸ਼ਰਈ ਹਰ ਮੱਤ ਦੇ ਮਹਾਤਮਾਵਾਂ ਨੂੰ ਮਿਲਣਾ, ਤੇ ਉਨ੍ਹਾਂ ਦੇ ਕਰਮਯੋਗਾਂ, ਹਠ ਯੋਗਾਂ, ਗਿਆਨਯੋਗਾਂ, ਤੇ ਦੇਵ ਉਪਾਸਨਾ ਦੇ ਰੌਹਸਮਈ ਕਰਮ ਮਾਰਗਾਂ ਦੇ ਸਾਹਮਣੇ ਆਪਣਾ ਰਬ ਕੁਦਰਤ ਤੇ ਨਦੀ ਦੇ ਆਪ ਮੁਹਾਰੇ ਵਹਿਣ ਵਰਗਾ ਸਰਲ ਸੁਹਾਉਣਾ ਮਾਰਗ ਰਖਣਾ, ਤੇ ਬਹਿਸ ਦੀ ਤਲਖੀ ਤੋਂ ਬਿਨਾਂ ਸਭ ਦਾ ਵਿਸ਼ਵਾਸ਼ ਜਿਤ ਲੈਣਾ, ਜ਼ਿੰਦਗੀ ਦਾ ਅਦੁਤੀ ਕੌਤਕ ਹੈ।"[੩੭]

ਗੁਰੂ ਨਾਨਕ ਦੇਵ ਦੀ "ਧਾਰਮਕ ਸ਼ਬਦਾਂ ਵਿੱਚ ਦਿਤੀ ਸਿਖਿਆ ਯਥਾਰਥ ਦੀ ਸਿਖਿਆ ਹੈ। ਇਸ ਵਿੱਤ ਰਤਾ ਸੰਦੇਹ ਨਹੀਂ ਕਿ ਪੰਜਾਬ ਵਿੱਚ ਮਨੁੱਖੀ ਇਨਕਲਾਬ ਦਾ ਮੁਢ ਗੁਰੂ ਨਾਨਕ ਸਾਹਿਬ ਦੇ ਸਮੇਂ ਵਿੱਚ ਹੀ ਬੱਝਾ ਗਿਆ।[੩੮] ..... ਸ੍ਰਿਸ਼ਟੀ ਕਿਸੇ ਮਹਾਨ ਮਨੋਰਥ ਦੀ ਪ੍ਰਦਰਸ਼ਨੀ ਹੈ। ਏਸ ਮਨੋਰਥ ਵਲ ਸਾਰੇ ਸੰਸਾਰ ਦੀ ਹੋਣੀ ਕਦਮੋ ਕਦਮ ਸੋਧੀ ਜਾ ਰਹੀ ਹੈ। ਏਸ ਸੋਧ ਦੇ ਪ੍ਰਣੇਤਾ ਮਹਾਂਪੁਰਸ਼ ਹੁੰਦੇ ਹਨ। ਹਰ ਯੁਗ ਆਪਣੇ ਮਹਾਂਪੁਰਸ਼ ਨੂੰ ਜਨਮ ਦੇਂਦਾ ਹੈ। ਮੇਰੀ ਜਾਚੇ, ਹਾਲੇ ਵੀ ਇਹ ਯੁਗ ਗੁਰੂ ਨਾਨਕ ਦਾ ਹੈ। ਜਿਹੜੀ ਸੋਧੇ ਉਨ੍ਹਾਂ ਨੇ ਮਨੁੱਖਾਂ ਨੂੰ ਪਾਇਆ ਸੀ, ਉਹਦੇ ਨਾਲੋਂ ਚੰਗੇਰੀ ਕੋਈ ਸੋਧ ਅਜੇ ਤਕ ਦਿੱਤੀ ਨਹੀਂ ਗਈ।[੩੯] ਗੁਰਬਖਸ਼ ਸਿੰਘ ਦੀ ਗੁਰੂ ਸ਼ਰਧਾ ਦੀ ਇਹ ਚਰਮ ਸੀਮਾ ਆਖੀ ਜਾ ਸਕਦੀ ਹੈ।

ਆਪਣੇ ਉਪਰ ਗੁਰੂ ਨਾਨਕ ਦੇ ਪਏ ਪ੍ਰਭਾਵ ਦੀ ਗੰਢ ਖੋਲਦਿਆਂ ਉਹ ਲਿਖਦਾ ਹੈ, "ਮੇਰੇ ਕੋਲ ਵਿਦਿਆ ਨਹੀਂ, ਖੋਜ ਯੋਗਤਾ ਨਹੀਂ, ਕਿਸੇ ਕਲਾ ਦਾ ਮਾਣ ਨਹੀਂ, ਪਰ ਗੁਰੂ ਨਾਨਕ ਦੀ ਬਖਸ਼ੀ ਹੋਈ ਇਕ ਸਰਲ ਜਹੀ ਖੁਸ਼ੀ ਮੇਰੇ ਕੋਲ ਹੈ, ਕੁਦਰਤ ਲਈ ਅਮੁਕ ਅਚੰਭਾ ਤੇ ਪ੍ਰਸੰਸਾ ਹੈ। ਪਿਛੇ ਦਾ ਕੋਈ ਸ਼ਿਕਵਾਹ ਨਹੀਂ, ਅਗੇ ਦਾ ਕੋਈ ਤੌਖਲਾ ਨਹੀਂ.....ਦਾਤਾ ਦੀ ਇਹ ਦਾਤ ਮੈਨੂੰ ਬੰਦੀਛੋੜ ਗੁਰੂ ਨਾਨਕ ਕੋਲੋਂ ਮਿਲੀ ਹੈ।"[੪੦] ਗੁਰੂ ਸਾਹਿਬਾਨ ਪ੍ਰਤੀ ਉਸਦੇ ਹਿਰਦੇ ਉਦਗਾਰ ਉਸਦੇ ਅਨੇਕਾਂ ਫੁਟਕਲ ਲੇਖਾਂ ਤੇ ਪੁਸਤਕਾਂ ਵਿਚੋਂ ਪੜ੍ਹੇ ਜਾ ਸਕਦੇ ਹਨ।

ਗੁਰੂ ਗੋਬਿੰਦ ਸਿੰਘ ਵਿੱਚ ਦੈਵੀ ਜਲਾਲੀ, ਆਤਮਕ, ਉਚਤਾ, ਮਾਨਸਕ ਨਮਰਤਾ, ਸੁਭਾਉ ਦੀ ਸ਼ੀਲਤਾ, ਸਰੀਰਕ ਸੁਰਮਗਤੀ ਤੇ ਇਰਾਦੇ ਦੀ ਦ੍ਰਿੜਤਾ ਜਿਵੇਂ ਪ੍ਰਸਪਰ ਓਤਪੋਤ ਹਨ-ਗੁਰਬਖਸ਼ ਸਿੰਘ ਇਸ ਅਲੌਕਿਕ ਮਿਸ਼੍ਰਣ ਤੋਂ ਦੰਗ ਵੀ ਹੈ ਤੇ ਰੋਮ ਰੋਮ ਪ੍ਰਭਾਵਤ ਵੀ। "ਗੁਰੂ ਗੋਬਿੰਦ ਸਿੰਘ ਸਾਹਿਬ ਵਿਚ ਇਕ ਵਿਸ਼ੇਸ਼ਤਾ ਹੈ, ਜਿਹੜੀ ਉਹਨਾਂ ਨੂੰ ਮਨੁੱਖਾਂ ਦਾ ਮਨੁੱਖ ਦਰਸਾਂਦੀ ਹੈ।" ਹੋਰ ਧਾਰਮਕ ਹਸਤੀਆਂ ਨਾਲ ਗੁਰੂ ਜੀ ਦੀ ਤੁਲਨਾ ਕਰਦਿਆਂ ਉਹ ਗੁਰੂ ਜੀ ਨੂੰ ਵਡਿਆਉਂਦਾ ਕਹਿੰਦਾ ਹੈ, "ਦੁਨੀਆਂ ਦੇ ਮਹਾਤਮਾਵਾਂ ਵਲ ਮੈਂ ਸਤਿਕਾਰ ਨਾਲ ਵੇਖਦਾ ਹਾਂ। ਉਹ ਮੈਨੂੰ ਜੀਵਨ ਦੀ ਸੰਧਿਆ ਦੀ ਸ਼ਾਂਤ, ਗੰਭੀਰ ਤੇ ਅੰਤਰ ਧਿਆਨ ਮੂਰਤ ਦਿਸਦੇ ਹਨ, ਉਤਸ਼ਾਹਹੀਨ

ਪੂਰਨਤਾ ਦਾ ਅਡੋਲ ਦ੍ਰਿਸ਼ ਤੇ ਰੱਜੇ ਪੁੱਜੇ ਤਿਆਗ ਦਾ ਸਹਿਜ ਸੂਰਜ ਲਭਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਜਵਾਨ ਮੁਖ ਉਤੇ ਉਸ ਦੀ ਲਾਲੀ ਹੈ, ਚੜ੍ਹਦੇ ਸੂਰਜ ਦੀਆਂ ਕਿਰਨਾਂ ਦੀ ਸੁਨਹਿਰੀ ਖੇਡ ਹੈ, ਕਿਸੇ ਪੂਰਨਤਾ ਦੀ ਤਾਂਘ ਉਛਾਲੇ ਲੈਂਦੀ ਹੈ, ਹਾਰ-ਜਿਤ ਦੇ ਜਵਾਰ ਭਾਟੇ ਦੀਆਂ ਲਹਿਰਾਂ ਹਨ, ਹੁਨਰ, ਰਾਗ, ਕਾਵਿ, ਪ੍ਰੇਮ, ਖੇਡ ਤੇ ਜੋਬਨ ਦੀਆਂ ਠਾਠਾਂ ਹਨ। ਏਸ ਜੀਵਨ ਉਮਾਹ ਦੀ ਝਿਲਮਿਲ ਵਿਚੋਂ ਪਰਮ ਮਨੁੱਖ ਦੀ ਜੋਤ ਬਾਂਕੇ, ਮਧੁਰ, ਰਸ-ਮੱਤੇ ਨੈਣਾਂ ਦੇ ਜੋੜੇ ਵਿਚੋਂ ਗੁਲਾਮੀ ਤੇ ਭਰਮਾਂ ਵਿਚ ਜਕੜੇ ਭਾਰਤ ਉਤੇ ਮੁਸਕਰਾਂਦੀ ਦਿਸਦੀ ਹੈ।"[੪੧]

ਗੁਰੂ ਗੋਬਿੰਦ ਸਿੰਘ ਨੂੰ ਉਹ ਨਿਰੋਲ ਧਾਰਮਕ ਮਹਾਂਪੁਰਸ਼ ਹੀ ਨਹੀਂ, ਸਗੋਂ ਭਾਰਤ ਦਾ ਰਾਜਸੀ ਨੀਤੀਵੇਤਾ ਵੀ ਮੰਨਦਾ ਹੈ। ਅਠਾਰ੍ਹਵੀ ਸਦੀ ਵਿੱਚ ਗਡੇ ਹੋਏ ਉਸ ਦੇ ਮੀਲ ਪਥਰਾਂ ਦਾ ਦਰਸ਼ਨ ਗੁਰਬਖਸ਼ ਸਿੰਘ ਨੂੰ ਵੀਹਵੀਂ ਸਦੀ ਵਿੱਚ ਵੀ ਹੁੰਦਾ ਹੈ। ਭਾਰਤੀ ਇਤਿਹਾਸ ਦੇ ਵਰਤਮਾਨ ਕਾਲ ਵਿੱਚ ਲੜੇ ਗਏ ਸੁਤੰਤਰਤਾ ਸੰਗਰਾਮ ਦਾ ਮੁੱਢ ਉਹ ਮੱਧਕਾਲ ਵਿੱਚ ਬਝਾ ਮੰਨ ਕੇ ਲਿਖਦਾ ਹੈ, "ਭਗਤ ਸਿੰਘ ਤੇ ਉਹਦੇ ਸਿਰ-ਧਰ ਤਲੀ ਜੂਝਣ ਵਾਲੇ ਸਾਥੀ, ਬੰਬਈ ਦੇ ਸਮੁੰਦਰੀ ਬੇੜੇ ਦੇ ਬਾਗੀ, ਜੇਲਾਂ ਭਰ ਕੇ ਪ੍ਰਦੇਸੀ ਸਾਮਰਾਜ ਨੂੰ ਬੇਅਰਥ ਕਰ ਸੁਟਣ ਵਾਲੇ ਸਤਿਆਗ੍ਰਹੀ, ਸਭੋ ਉਸ ਸੰਗਰਾਮ ਦੇ ਸੈਨਿਕ ਸਨ, ਜਿਹੜਾ ਸੰਗਰਾਮ ਭਾਰਤ ਦੇ ਮਹਾਨ ਸਪੂਤ ਗੁਰੂ ਗੋਬਿੰਦ ਸਿੰਘ ਨੇ ਪੰਜਾਬ ਵਿੱਚ ਆਰੰਭਿਆ ਸੀ। ਉਹਨਾਂ ਤੋਂ ਪਹਿਲਾਂ ਕੌਮੀ ਅਣਖ, ਤੇ ਰੂਹਾਨੀ ਆਜ਼ਾਦੀ ਬਦਲੇ ਜਾਬਰਾਂ 'ਤੇ ਹਮਲਾ ਆਵਰਾਂ ਨਾਲ ਮੁਕਾਬਲਾ ਕਰਨ ਲਈ ਕੌਮੀ ਪੈਮਾਨੇ ਉਤੇ ਕਦੇ ਲੋਕ ਜਥੇਬੰਦਕ ਨਹੀਂ ਸਨ ਹੋ ਸਕੇ।"[੪੨]

ਗੁਰਬਖਸ਼ ਸਿੰਘ ਦਸ਼ਮੇਸ਼ ਤੋਂ ਵੀ ਓਵੇਂ ਪ੍ਰਭਾਵਤ ਹੈ ਜਿਵੇਂ ਗੁਰੂ ਨਾਨਕ ਤੋਂ। "ਮੈਂ ਗੁਰੂ ਸਾਹਿਬ ਦੇ ਜਾਦੂ ਅਸਰ ਉਤੇ ਅਸ਼ ਅਸ਼ ਕਰਦਾ ਹਾਂ ਜਦੋ ਸੋਚਦਾ ਹਾਂ ਕਿ ਉਹਨਾਂ ਨੇ ਇਕ ਦਮ ਵਲਗਣਾਂ ਵਿਚੋਂ ਕਢ ਕੇ ਮੁਖ ਨੰਗਾ ਕਰ ਕੇ ਦਾਸੀ ਨੂੰ ਸਰਦਾਰਨੀ ਬਣਾ ਦਿਤਾ।"[੪੩]

(ਚਲਦਾ)

## ਫੁੱਟ ਨੋਟ :-


੧. ਮਹਾਂਭਾਰਤ, ਅਧਿਆਇ ੨੦੭, ਸਲੋਕ ੭੭
੨. ਉਹੀ, ਅਧਿ. ੩੫ ਸਲੋਕ ੫੬
੩. ਹਰਦਿਆਲ, ਸਾਕੁਕਤਾਵਲੀ, ਅਧਿਆਇ ੧, ਸਲੋਕ ੧੦
੪. ਮਨੂਸਿਮ੍ਰਤੀ, ਅਧਿ. ੬, ਸਲੋਕ ੯੨
੫. ਪੰਚਤੰਤਰ, ਸਲੋਕ ੬੭੮
੬. ਮਾਸਕ ਪ੍ਰੀਤਲੜੀ, ਜਨਵਰੀ ੧੯੩੬, ਪੰਨਾ ੨੯੬
੭. ਸੋਵੀਅਤ ਯੂਨੀਅਨ, ਸੌ ਸਵਾਲ ਜਵਾਬ, ਦਿੱਲੀ, ੧੯੮੩, ਪੰਨਾ ੧੦੩
੮. ਜਵਾਹਰ ਲਾਲ ਨਹਿਰੂ ਡਿਸਕਵਰੀ ਆਫ ਇੰਡੀਆ, ਪੰਨਾ ੧੫, ਆਟੋਬਾਇਓਗ੍ਰਾਫੀ, ੧੯੬੨, ਪੰਨਾ ੩੬੧
੯. ਪ੍ਰੀਤਲੜੀ, ਨਵੰਬਰ ੧੯੩੭, ਅਪਰੈਲ ੧੯੪੫
੧੦. ਆਦਿ ਗ੍ਰੰਥ ਸਾਹਿਬ, ਪੰਨਾ ੧੩੨੮
੧੧. ਉਹੀ, ਪੰਨਾ ੧੩੮੧
੧੨. ਉਹੀ, ਪੰਨਾ ੧੩੮੪
੧੩. ਗੁਰਬਖਸ਼ ਸਿੰਘ, ਬੰਦੀ ਛੋੜ, ਪੰਨਾ ੭੫
੧੪. ਪ੍ਰੀਤਲੜੀ, ਜਨਵਰੀ ੧੯੩੬, ਪੰਨਾ ੩੬੨
੧੫. ਬੰਦੀ ਛੋੜ ਗੁਰੂ ਨਾਨਕ, ਪੰਨਾ ੭੪
੧੬. ਗੁਰਬਖਸ਼ ਸਿੰਘ, ਨਵਾਂ ਸ਼ਿਵਾਲਾ, ਪੰਨਾ ੧੭੭
੧੭. ਗੁਰਬਖਸ਼ ਸਿੰਘ, ਸੁਖਾਵੀ ਪੱਧਰੀ ਜ਼ਿੰਦਗੀ, ਪੰਨਾ ੬੮
੧੮. ਗੁਰੂ ਅਰਜਨ ਦੇਵ, ਬਾਰਾਂਮਾਂਹ ਮਾਝ, ਆਦਿ ਗ੍ਰੰਥ ਸਾਹਿਬ, ਪੰਨਾ ੧੩੩
੧੯. ਗੁਰਬਖਸ਼ ਸਿੰਘ, ਕੁਦਰਤੀ ਮਜ਼ਬ, ਪੰਨਾ ੧੧੭
੨੦. ਉਹੀ
੨੧. ਪ੍ਰੀਤਲੜੀ, ਦਸੰਬਰ ੧੯੩੪, ਪੰਨਾ ੧੮੬
੨੨. ਗੁਰਬਖਸ਼ ਸਿੰਘ, ਪਰਮ ਮਨੁਖ, ਪੰਨਾ ੬੧
੨੩. ਗੁਰਬਖਸ਼ ਸਿੰਘ, ਜ਼ਿੰਦਗੀ ਦੀ ਕਵਿਤਾ, ਪੰਨਾ ੧੩੪
੨੪. ਉਹੀ, ਪੰਨਾ ੧੩੬
੨੫. ਉਹੀ, ਪੰਨਾ ੧੩੩
੨੬. ਮਾਸਕ ਪ੍ਰੀਤਲੜੀ, ਜਨਵਰੀ ੧੯੩੬, ਪੰਨਾ ੨੩੬
੨੭. ਉਹੀ, ਦਸੰਬਰ ੧੯੪੪, ਪੰਨਾ ੧੫
੨੮. ਡਾ. ਮਾਨ ਸਿੰਘ ਨਿਰੰਕਾਰੀ, ਆਸਤਕ ਕਿ ਨਾਸਤਕ, ਪ੍ਰੀਤਲੜੀ, ਅਕਤੂਬਰ ੧੯੭੭, ਪੰਨਾ ੭੦
੨੯. ਮੈਲਕਮ, ਸਕੈਚ ਆਫ ਦੀ ਸਿਖਜ਼, ੧੮੧੨, ਲੰਡਨ, ਪੰਨਾ ੧੨੦
੩੦. ਮਾਸਕ ਪ੍ਰੀਤਲੜੀ, ਜਨਵਰੀ ੧੯੩੫, ਪੰਨਾ ੨੪੨
੩੧. ਗੁਰਬਖਸ਼ ਸਿੰਘ, ਪਰਮ ਮਨੁੱਖ ਪੰਨਾ ੮੩
੩੨. ਗੁਰਬਖਸ਼ ਸਿੰਘ, ਬੰਦੀਛੋੜ ਗੁਰੂ ਨਾਨਕ, ਪੰਨਾ ੬
੩੩. ਉਹੀ, ਪੰਨਾ ੨੫
੩੪. ਪਰਮ ਮਨੁੱਖ, ਪੰਨਾ ੯੯
੩੫. ਜੋ ਹਮ ਕੋ ਪਰਮੇਸਰ ਉਚਰਿ ਹੈ, ਦਸਮਗ੍ਰੰਥ, ਪੰਨਾ ੫੭
੩੬. ਪਰਮ ਮਨੁੱਖ, ਪੰਨਾ ੯੦
੩੭. ਬੰਦੀਛੋੜ ਗੁਰੂ ਨਾਨਕ, ਪੰਨਾ ੪੬
੩੮. ਉਹੀ, ਪੰਨਾ ੮੭
੩੯. ਉਹੀ, ਪੰਨਾ ੯੬
੪੦. ਉਹੀ, ਪੰਨਾ ੭੫
੪੧. ਪਰਮ ਮਨੁੱਖ, ਪੰਨਾ ੭੫-੭੬
੪੨. ਪਰਮ ਮਨੁੱਖ, ਪੰਨਾ ੧੦੮
੪੩. ਉਹੀ ਪੰਨਾ ੮੦

# ਪੰਜਾਬੀ ਕਵਿਤਾ ਉਤੇ ਉਰਦੂ ਦਾ ਪ੍ਰਭਾਵ

—ਡਾ. ਨਰੇਸ਼

ਪੰਜਾਬੀ ਅਤੇ ਉਰਦੂ ਦਾ ਬੜਾ ਅਦਭੁਤ ਰਿਸ਼ਤਾ ਹੈ। ਜਿੱਥੇ ਇਕ ਪਾਸੇ ਪੰਜਾਬੀ ਉਰਦੂ ਦੀ ਪੈਦਾਇਸ਼ ਵਿਚ ਇਕ ਮਾਂ ਵਾਂਗ ਆਪਣੀ ਭੂਮਿਕਾ ਅਦਾ ਕਰਦੀ ਹੈ, ਉਥੇ ਦੂਜੇ ਪਾਸੇ ਪੰਜਾਬੀ ਉਰਦੂ ਦੀ ਸਹਾਇਤਾ ਨਾਲ ਬੋਲੀ ਤੋਂ ਭਾਸ਼ਾ ਦੇ ਦਰਜੇ ਦੀ ਮੰਜ਼ਿਲ ਵੱਲ ਵਧਦੀ ਹੈ। ਮੈਂ ਜੇ ਮਹਿਮੂਦ ਸ਼ੀਰਾਨੀ ਦੇ ਇਸ ਕਥਨ ਨਾਲ ਕਿ "ਉਰਦੂ ਦਿੱਲੀ ਦੀ ਕਦੀਮੀ ਜ਼ਬਾਨ ਨਹੀਂ ਹੈ ਸਗੋਂ ਇਹ ਮੁਸਲਮਾਨਾਂ ਦੇ ਨਾਲ ਦਿੱਲੀ ਜਾਂਦੀ ਹੈ ਤੇ ਕਿਉਂਕਿ ਮੁਸਲਮਾਨ ਪੰਜਾਬ ਤੋਂ ਹਿਜਰਤ ਕਰਕੇ ਜਾਂਦੇ ਹਨ; ਇਸ ਲਈ ਜ਼ਰੂਰੀ ਹੈ ਕਿ ਉਹ ਪੰਜਾਬ ਤੋਂ ਕੋਈ ਭਾਸ਼ਾ ਆਪਣੇ ਨਾਲ ਲੈ ਕੇ ਗਏ ਹੋਣਗੇ" ਸਹਿਮਤ ਹੋ ਸਕਦਾ ਤਾਂ ਮੈਂ ਪੰਜਾਬੀ ਨੂੰ ਉਰਦੂ ਦੀ ਮਾਂ ਮੰਨ ਲੈਣਾ ਸੀ, ਪਰ ਤਾਂ ਵੀ ਮੈਂ ਇਸਨੂੰ 'ਮਾਂ-ਸੀ' ਅਰਥਾਤ ਮਾਸੀ ਮੰਨਣ ਵਿਚ ਕੋਈ ਹਰਜ ਨਹੀਂ ਸਮਝਦਾ। ਸਾਫ਼ ਹੈ ਕਿ ਜਦੋਂ ਇਹ ਦੋ ਭਾਸ਼ਾਵਾਂ ਇੱਕ ਦੂਜੀ ਦੇ ਏਨਾ ਨੇੜੇ ਰਹੀਆਂ ਹਨ ਤਾਂ ਦੋਵਾਂ ਨੇ ਇਕ ਦੂਜੀ ਤੋਂ ਪ੍ਰਭਾਵ ਵੀ ਗ੍ਰਹਿਣ ਕੀਤਾ ਹੋਵੇਗਾ। ਉਰਦੂ ਕਿਉਂਕਿ ਆਪਣੇ ਜਨਮ ਤੋਂ ਮਗਰੋਂ ਇੱਕ ਸਦੀ ਦੇ ਅਰਸੇ ਵਿੱਚ ਹੀ ਟਕਸਾਲੀ ਭਾਸ਼ਾ ਬਣ ਗਈ ਸੀ ਅਤੇ ਪੰਜਾਬੀ ਸਦੀਆਂ ਬੱਧੀ ਲੋਕਾਂ ਦੀ ਬੋਲਚਾਲ ਦੀ ਭਾਸ਼ਾ ਹੀ ਬਣੀ ਰਹੀ। ਇਸ ਲਈ ਭਾਸ਼ਾ ਦੇ ਤੌਰ 'ਤੇ ਇਸਦਾ ਉਰਦੂ ਤੋਂ ਚੋਖਾ ਪ੍ਰਭਾਵ ਗ੍ਰਹਿਣ ਕਰਨਾ ਇਕ ਕੁਦਰਤੀ ਗੱਲ ਸੀ।

ਪੰਜਾਬੀ ਸਾਹਿਤ ਦੇ ਮੱਧਕਾਲ ਵਿੱਚ ਗੁਰੂ ਨਾਨਕ ਦੇ ਫ਼ਾਰਸੀਯੁਕਤ ਕਲਾਮ 'ਤੇ, ਸੂਫ਼ੀ ਸੰਤਾਂ ਦੀ ਸ਼ਾਇਰੀ 'ਤੇ 'ਤੇ ਵਿਸ਼ੇਸ਼ ਕਰਕੇ ਕਿੱਸਾਕਾਰਾਂ ਦੀ ਕਵਿਤਾ 'ਤੇ ਉਰਦੂ ਦਾ ਪ੍ਰਭਾਵ ਹੀ ਨਹੀਂ ਸਗੋਂ ਉਰਦੂ ਦਾ ਗ਼ਲਬਾ ਵਿਖਾਈ ਦਿੰਦਾ ਹੈ। ਉਦਾਹਰਣ ਲਈ ਸੱਯਦ ਵਾਰਿਸਸ਼ਾਹ ਦੀ ਹੇਠਾਂ ਲਿਖੀ ਬੈਂਤ ਵੇਖੋ ਤੇ ਅਨੁਮਾਨ ਲਗਾਓ ਕਿ ਮੱਧਕਾਲ ਦੀ ਕਵਿਤਾ ਵਿੱਚ ਇਹ ਦੋਵੇਂ ਭਾਸ਼ਾਵਾਂ ਕਿਵੇਂ ਘਿਉ-ਖਿਚੜੀ ਹੋਈਆਂ ਦਿਸ ਰਹੀਆਂ ਹਨ :-

ਕਾਜ਼ੀ ਮਹਿਕਮਾ ਵਿੱਚ ਇਰਸ਼ਾਦ ਕੀਤਾ,
ਮੰਨ ਸ਼ਰਹ ਦਾ ਹੁਕਮ ਜੇ ਜੀਵਣਾ ਈ।
ਬਾਅਦ ਮੌਤ ਦੇ ਨਾਲ ਈਮਾਨ ਹੀਰੇ,
ਦਾਖ਼ਿਲ ਵਿੱਚ ਬਹਿਸ਼ਤ ਦੇ ਥੀਵਣਾ ਈ।
ਨਾਲ ਜ਼ੌਕ ਤੇ ਸ਼ੌਕ ਦੇ ਨੂਰੇ ਸ਼ਰਬਤ,
ਵਿੱਚ ਜੰਨਤੁਲਅਦਨ ਦੇ ਪੀਵਣਾ ਈ।
ਵਿੱਚ ਸ਼ਰਮ ਹਯਾ ਦੇ ਰਹੀਂ ਸਾਬਤ,
ਅਤੇ ਖ਼ੁਸ਼ੀ ਦੇ ਨਾਲ ਹੀ ਧੀਵਣਾਂ ਈ।
ਚਾਦਰ ਨਾਲ ਹਯਾ ਦੇ ਸੁਤਰ ਕੀਜੇ,
ਕਾਹ ਦਰਜ਼ ਹਰਾਮ ਦੀ ਸੀਵਣਾ ਈ।
ਵਾਰਿਸ਼ ਸ਼ਾਹ ਖ਼ੁਸ਼ੀ ਹੋਸੀ ਜੱਗ ਸਾਰਾ,
ਉਮਰ ਖ਼ੁਸ਼ੀ ਦੇ ਨਾਲ ਕਟੀਵਣਾ ਈ।

ਪੰਜਾਬੀ ਸਾਹਿਤ ਦੇ ਆਦਿ ਕਾਲ ਵਿੱਚ ਤਾਂ ਪੰਜਾਬੀ ਕਵਿਤਾ ਦੇ ਉਰਦੂ ਤੋਂ ਪ੍ਰਭਾਵਿਤ ਹੋਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਕਿਉਂਕਿ ਉਰਦੂ ਹੀ ਅਜੇ ਪੈਦਾ ਨਹੀਂ ਹੋਈ ਸੀ, ਪਰ ਮੱਧ ਕਾਲ ਦੇ ਮਗਰਲੇ ਅੱਧ ਵਿੱਚ ਪੰਜਾਬੀ ਕਵਿਤਾ ਨੇ ਜੋ ਉਰਦੂ ਤੋਂ ਪ੍ਰਭਾਵ ਗ੍ਰਹਿਣ ਕਰਨਾ ਆਰੰਭ ਕੀਤਾ ਤਾਂ ਇਹ ਸਿਲਸਿਲਾ ਅੱਜ ਤਕ ਜਾਰੀ ਹੈ। ਮੱਧਕਾਲ ਦੇ ਮਗਰਲੇ ਅੱਧ ਵਿੱਚ ਬੁੱਲ੍ਹੇ ਸ਼ਾਹ ਅਤੇ ਵਜੀਦ ਜਿਹੇ ਸੂਫ਼ੀ ਕਵੀਆਂ, ਮੁਕਬਲ, ਵਾਰਿਸ ਸ਼ਾਹ ਅਤੇ ਹਾਮਿਦ ਜਿਹੇ ਕਿੱਸਾਕਾਰਾਂ, ਨਜਾਬਤ ਅਤੇ ਪੀਰ ਮੁਹੰਮਦ ਜਿਹੇ ਵਾਰਕਾਰਾਂ ਦੀ ਕਵਿਤਾ ਵਿੱਚ ਉਰਦੂ ਸ਼ਬਦਾਂ ਦੀ ਬੇਸੰਕੋਚ ਵਰਤੋਂ ਅਤੇ ਉਰਦੂ ਮੁਹਾਵਰੇ ਦਾ ਭਰਵਾਂ ਪ੍ਰਯੋਗ ਵੇਖਿਆ ਜਾ ਸਕਦਾ ਹੈ।

ਪੰਜਾਬੀ ਸਾਹਿਤ ਦਾ ਆਧੁਨਿਕ ਯੁਗ ੧੯੫੦ ਈ. ਤੋਂ ਆਰੰਭ ਹੁੰਦਾ ਹੈ। ਇਥੋਂ ਤਕ ਆਉਂਦੇ-ਆਉਂਦੇ ਤਾਂ ਉਰਦੂ ਕਵਿਤਾ ਆਪਣੇ ਸੁਨਹਿਰੀ ਯੁਗ ਵਿੱਚ ਦਾਖ਼ਲ ਹੋ ਚੁਕੀ ਸੀ ਤੇ ਦੇਸ਼ ਦੇ ਕਾਫ਼ੀ ਵੱਡੇ ਭਾਗ ਵਿੱਚ ਉਰਦੂ ਮੁਸ਼ਾਇਰੇ ਨਿਤਾਪ੍ਰਤੀ ਜੀਵਨ ਦਾ ਅੰਗ ਬਣ ਚੁੱਕੇ ਸਨ। ਭਾਸ਼ਾ ਦੇ ਰੂਪ ਵਿੱਚ ਉਰਦੂ ਇਸ ਦੇਸ਼ ਦੀ ਗੰਗਾ-ਜਮਨੀ ਸਭਿਅਤਾ ਦੀ ਪ੍ਰਤੀਕ ਬਣ ਚੁਕੀ ਸੀ। ਭਾਈ ਵੀਰ ਸਿੰਘ ਤੋਂ ਲੈ ਕੇ ਗੁਰਮੁਖ ਸਿੰਘ ਮੁਸਾਫ਼ਰ ਤਕ ਤੇ ਸ਼ਿਵ ਕੁਮਾਰ ਤੋਂ ਲੈ ਕੇ ਜਗਤਾਰ-ਸੁਰਜੀਤ ਪਾਤਰ ਤਕ ਲਗਭਗ ਹਰ ਪੰਜਾਬੀ ਕਵੀ ਲਈ ਉਰਦੂ ਸ਼ਾਇਰੀ ਆਦਰਸ਼ ਅਤੇ ਅਨੁਕਰਣਯੋਗ ਕਵਿਤਾ ਬਣੀ ਰਹੀ ਹੈ।

ਪੰਜਾਬੀ ਕਵਿਤਾ ਦੇ ਆਧੁਨਿਕ ਕਾਲ ਦੇ ਮੋਢੀ ਭਾਈ ਵੀਰ ਸਿੰਘ ਦੀ ਕਵਿਤਾ ਵਿੱਚ ਉਰਦੂ ਸ਼ਬਦਾਂ ਦਾ ਭਰਵਾਂ ਪ੍ਰਯੋਗ, ਉਨ੍ਹਾਂ ਦੀ ਕਵਿਤਾ ਦੇ ਕੇਂਦਰ-ਬਿੰਦੂ 'ਕਾਦਰ ਤੇ

ਕੁਦਰਤ' ਤੋਂ ਹੀ ਸਪਸ਼ਟ ਹੋ ਜਾਂਦਾ ਹੈ। ਉਨ੍ਹਾਂ ਦੀ ਤੁਕ "ਕੁਦਰਤ ਦੇ ਕਾਦਰ ਦਾ ਜਲਵਾ ਲੈ ਲੈਂਦਾ ਇਕ ਸਿਜਦਾ" ਇਸ ਤੱਥ ਨੂੰ ਹੋਰ ਵੀ ਉਘੜਵਾਂ ਕਰ ਦਿੰਦੀ ਹੈ ਕਿ ਆਧੁਨਿਕ ਕਾਲ ਦੀ ਮੁੱਢਲੀ ਕਵਿਤਾ ਵੀ ਉਰਦੂ ਦੀ ਛਾਂ ਹੇਠਾਂ ਹੀ ਵਧਦੀ-ਫੁਲਦੀ ਰਹੀ ਹੈ। ਭਾਈ ਵੀਰ ਸਿੰਘ ਤੋਂ ਲੈ ਕੇ ਲਗਭਗ ਸਮੂਹ ਸਮਕਾਲੀ ਕਵੀਆਂ ਤਕ ਹਰ ਕਵੀ ਦੀ ਰਚਨਾ ਵਿੱਚ ਉਰਦੂ ਸ਼ਬਦਾਂ ਦੀ ਪਛਾਣ ਕਰਨੀ ਬਹੁਤੀ ਹੀ ਸੁਖਾਲੀ ਹੈ। ਪਰ ਮੈਂ ਸਮਝਦਾ ਹਾਂ ਕਿ ਅਜਿਹਾ ਕਰਨਾ ਪੰਜਾਬੀ ਕਵੀਆਂ ਲਈ ਇਕ ਮਜਬੂਰੀ ਵੀ ਸੀ ਕਿਉਂਕਿ ਪੰਜਾਬੀ ਦੇ ਕੋਲ ਅਨੇਕਾਂ ਉਰਦੂ ਸ਼ਬਦਾਂ ਦਾ ਕੋਈ ਬਦਲ ਹੀ ਨਹੀਂ ਹੈ। ਉਰਦੂ ਦੇ ਅਣਗਿਣਤ ਸ਼ਬਦ ਇਸ ਪ੍ਰਕਾਰ ਪੰਜਾਬੀ ਦੇ ਵਿੱਚ ਰਚ-ਮਿਚ ਗਏ ਹਨ ਕਿ ਇਹ ਤਲਾਸ਼ ਕਰਨੀ ਔਖੀ ਹੋ ਗਈ ਹੈ ਕਿ ਉਰਦੂ ਸ਼ਬਦਾਂ ਦੁਆਰਾ ਜਾਣੀਆਂ ਜਾਂਦੀਆਂ ਚੀਜ਼ਾਂ ਨੂੰ ਉਰਦੂ ਦੇ ਜਨਮ ਤੋਂ ਪਹਿਲਾਂ ਪੰਜਾਬੀ ਵਿੱਚ ਕਿਨ੍ਹਾਂ ਨਾਵਾਂ ਨਾਲ ਸੱਦਿਆ ਜਾਂਦਾ ਸੀ। ਉਦਾਹਰਣ ਵਜੋਂ ਅਸੀਂ ਖ਼ਰਬੂਜ਼ਾ, ਤਰਬੂਜ਼, ਮੇਖ਼, ਬਰੰਜੀ, ਰਾਹ, ਮੰਜ਼ਿਲ, ਜ਼ਮੀਰ, ਆਸਮਾਨ, ਗੁਲਾਬ, ਸ਼ਰਾਬ, ਅਰਕ, ਲਿਬਾਸ, ਸਰਕਾਰ, ਬਹਾਰ, ਮਿਹਨਤ, ਸ਼ਾਹ, ਕਲਮ, ਕਾਗਜ਼, ਬਾਗ਼, ਖ਼ਬਰ, ਸ਼ੇਰ, ਦਿਲ, ਖ਼ੁਸ਼ਾਮਦ, ਨਿਆਜ਼ ਆਦਿ ਸ਼ਬਦਾਂ ਨੂੰ ਲਈਏ ਤਾਂ ਸਾਡੇ ਲਈ ਉਨ੍ਹਾਂ ਗ਼ੈਰ-ਉਰਦੂ ਸ਼ਬਦਾਂ ਦੀ ਭਾਲ ਔਖੀ ਹੋ ਜਾਵੇਗੀ, ਜੋ ਇਨ੍ਹਾਂ ਦੇ ਅਰਥਾਂ ਵਿੱਚ ਉਰਦੂ ਤੋਂ ਪਹਿਲਾਂ ਪ੍ਰਚਲਤ ਸਨ।

ਪੰਜਾਬੀ ਕਵਿਤਾ ਦੀ ਭਾਸ਼ਾ ਨੂੰ ਉਰਦੂ ਨੇ ਚਾਰ ਤਰੀਕਿਆਂ ਨਾਲ ਪ੍ਰਭਾਵਿਤ ਕੀਤਾ ਹੈ। ਸਭ ਤੋਂ ਪਹਿਲਾਂ ਤਾਂ ਉਰਦੂ ਦੇ ਉਨ੍ਹਾਂ ਅਣਗਿਣਤ ਸ਼ਬਦਾਂ ਵਲ ਨਜ਼ਰ ਜਾਂਦੀ ਹੈ, ਜੋ ਸਿੱਧੇ ਹੀ ਉਰਦੂ ਤੋਂ ਲਏ ਗਏ ਹਨ। ਅਜਿਹੇ ਸ਼ਬਦਾਂ ਦੀ ਸੂਚੀ ਬਹੁਤ ਲੰਮੀ ਹੋ ਸਕਦੀ ਹੈ। ਦੂਜੇ, ਉਰਦੂ ਸ਼ਬਦਾਂ ਨੂੰ ਪੰਜਾਬੀ ਬੋਲਚਾਲ ਅਨੁਸਾਰ ਢਾਲ ਕੇ ਵਰਤਿਆ ਗਿਆ ਹੈ। ਇਨ੍ਹਾਂ ਵਿੱਚ ਉਹ ਸ਼ਬਦ ਵੀ ਸ਼ਾਮਿਲ ਹਨ ਜੋ ਕ੍ਰਿਆ ਨਹੀਂ ਹਨ, ਪਰ ਪੰਜਾਬੀ ਕਵਿਤਾ ਵਿੱਚ ਉਨ੍ਹਾਂ ਨੂੰ ਕ੍ਰਿਆ ਰੂਪ ਵਿੱਚ ਵਰਤਿਆ ਗਿਆ ਹੈ। ਪਹਿਲੀ ਪ੍ਰਕਾਰ ਦੀ ਉਦਾਹਰਣ ਵਜੋਂ ਅਸੀਂ ਮੁਥਾਜ (ਮੋਹਤਾਜ), ਸਬੂਤਾ (ਸਾਬਿਤ), ਖ਼ੁਸ਼ਬੋ (ਖ਼ੁਸ਼ਬੂ), ਨੀਤ (ਨੀਯਤ), ਮਸੰਦ (ਮਸਨਦ), ਸ਼ਹੁ (ਸ਼ਾਹ), ਦੁਆਈ (ਦਵਾਈ), ਉਮਰਾ (ਉਮਰ), ਮਜੂਰੀ (ਮਜ਼ਦੂਰੀ), ਜੁਆਬ (ਜਵਾਬ), ਸੁਆਲ (ਸਵਾਲ), ਕਤਲਾਮ (ਕਤਲੇ-ਆਮ) ਆਦਿ ਨੂੰ ਲੈ ਸਕਦੇ ਹਾਂ ਤੇ ਦੂਜੀ ਪ੍ਰਕਾਰ ਦੀ ਉਦਾਹਰਣ ਵਜੋਂ ਕੁਬੂਲ ਦਾ ਕਬੂਲਣਾ (ਖੁਸ਼ੀਆਂ ਨਾਲ ਕਬੂਲੀ ਪਿੰਡ ਹੈ—ਗੁਰਮੁਖ ਸਿੰਘ ਮੁਸਾਫਰ), ਰੋਸ਼ਨ ਦਾ ਰੁਸ਼ਨਾਉਣਾ (ਚੜ੍ਹਨਾ ਕਦੀ ਉਤਰਨਾ ਰੁਸ਼ਨਾਉਣਾ ਜੰਗਲਾਂ ਨੂੰ—ਮੋਹਨ ਸਿੰਘ), ਮਸਤ ਦਾ ਮਸਤਾਨਾ (ਮਸਤੀਆਂ ਮੱਧ ਮੱਖੀਆਂ ਵਾਂਗ—ਦੇਵਿੰਦਰ ਸਤਿਆਰਥੀ), ਪਿਆਰ ਦਾ ਪਿਆਰਨਾ (ਬੇਸਹਾਰਾ ਤੇ ਬੇਪਿਆਰਿਆ ਮਨੁੱਖ ਨਾ ਹੋਵੇ—ਗੋਪਾਲ ਸਿੰਘ ਦਰਦੀ), ਮਹਿਸੂਸ ਦਾ ਮਹਿਸੂਸਣਾ (ਮੈਂ ਫਿਰ ਵੀ ਦੋਸਤਾ ਮਹਿਸੂਸਦਾ ਹਾਂ—ਸ਼ਿਵ ਕੁਮਾਰ) ਆਦਿ ਨੂੰ ਵੇਖ ਸਕਦੇ ਹਾਂ। ਤੀਜੇ ਇਹ ਕਿ ਪੰਜਾਬੀ ਕਵੀਆਂ ਨੇ ਉਰਦੂ-ਹਿੰਦੀ ਜਾਂ ਉਰਦੂ-ਪੰਜਾਬੀ ਸ਼ਬਦਾਂ ਨੂੰ ਮੇਲ ਕੇ ਕਿੰਨੇ ਹੀ ਮਿਸ਼ਰਤ ਸ਼ਬਦ ਬਣਾ ਲਏ ਹਨ, ਜਿਨ੍ਹਾਂ ਵਿੱਚ ਇਕ ਸ਼ਬਦ ਲਾਜ਼ਮੀ ਤੌਰ ਤੇ ਉਰਦੂ ਦਾ ਹੁੰਦਾ ਹੈ। ਵੇਖੋ ਆਧੁਨਿਕ ਪੰਜਾਬੀ ਕਵਿਤਾ ਦੇ ਕੁਝ ਨਮੂਨੇ, ਜਿਨ੍ਹਾਂ ਵਿੱਚ ਇਹੋ ਜਿਹੇ ਸ਼ਬਦ ਵਰਤੇ ਗਏ ਹਨ :-

ਏ ਨਹੀਂ ਮੋਹ-ਨਜ਼ਾਰੇ ਦਿਸਦੇ — *ਭਾਈ ਵੀਰ ਸਿੰਘ*

ਦਿਲ ਦੀਆਂ ਮੌਜਾਂ ਰੱਬੀ ਜਵਾਨੀਆਂ ਪੀੜਾਂ ਮੁੱਢ-ਕਦੀਮ ਦੀਆਂ

—*ਪੂਰਨ ਸਿੰਘ*

ਰਹੀ ਨਾ ਪੂੰਜੀ ਦੀ ਸਰਦਾਰੀ ਰਹੀ ਨਾ ਧੱਕਿਸ਼ਾਹੀ

—*ਅਵਤਾਰ ਆਜ਼ਾਦ*

ਧਰਤੀ ਦੇ ਕਣ ਕਣ ਵਿਚੋਂ ਜੀਵਨ-ਮਹਿਕਾਂ ਆਈਆਂ

—*ਅਵਤਾਰ ਆਜ਼ਾਦ*

ਉਮਰ-ਚੰਦੋਆ ਤਾਣ ਵਿਚਾਰੀ ਗ਼ਮ ਦੀ ਬੀੜ ਰਖਾਈ

—*ਸ਼ਿਵ ਕੁਮਾਰ*

ਤੰਦ ਰਿਸ਼ਮਾਂ ਦੀ ਚਾਨਣ-ਸਦੀਆਂ ਸਿਰਜ ਰਹੀ ਹੈ

—*ਪ੍ਰਭਜੋਤ ਕੌਰ*

ਇਸੇ ਤਰਜ਼ 'ਤੇ ਆਧੁਨਿਕ ਪੰਜਾਬੀ ਕਵਿਤਾ ਵਿੱਚ 'ਦੀਵਾਰੀ ਸੁਵਿਧਾਵਾਂ', 'ਖ਼ਤਰਾ-ਚਿੰਨ੍ਹ', 'ਨਕਲੀ ਹਾਸਾ', 'ਉਹਦਿਆਂ ਕੱਜੇ', 'ਖ਼ਲਾਅ-ਯਾਨ', 'ਤਬਾਹਕੁਨ ਸ਼ਸਤਰ', 'ਫਰਜ਼ੀ ਧੁੱਪ', 'ਅਸਮਾਨ ਛੱਪੜ', 'ਖ਼ਿਆਲ ਸ਼ਕਤੀ', 'ਬੇਕਰਾਰ ਛੋਹ', ਖ਼ਿਆਲ ਛੱਲ', 'ਖ਼ੂਨ ਫੁਹਾਰ', 'ਇਸ਼ਕ ਪਿਆਸ', 'ਧਰਮ ਜ਼ੰਜੀਰ', ਜਿਹੇ ਮਿਸ਼ਰਤ ਸ਼ਬਦਾਂ ਦਾ ਪ੍ਰਯੋਗ ਵੇਖਿਆ ਜਾ ਸਕਦਾ ਹੈ। ਚੌਥੇ ਇਹ ਕਿ ਪੰਜਾਬੀ ਕਵੀਆਂ ਨੇ ਬਹੁਤ ਸਾਰੇ ਉਰਦੂ ਸ਼ਬਦਾਂ ਦਾ ਲਿੰਗ-ਪ੍ਰੀਵਰਤਨ ਕਰਕੇ ਪ੍ਰਯੋਗ ਕੀਤਾ ਹੈ ਜਿਵੇਂ ਧਨੀ ਰਾਮ ਚਾਤ੍ਰਿਕ ਨੇ ਪੁਲਿੰਗ ਨਸ਼ਤਰ ਨੂੰ ਇਸਤ੍ਰੀ ਲਿੰਗ ਬਣਾ ਲਿਆ ਹੈ (ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀਂ) ; ਗੁਰਚਰਨ ਰਾਮਪੁਰੀ ਨੇ ਇਸਤ੍ਰੀ ਲਿੰਗ ਫਿਕਰ ਨੂੰ ਪੁਲਿੰਗ ਕਰ ਲਿਆ ਹੈ (ਹਰ ਕਿਸੇ ਨੂੰ ਮੁਕਟ ਆਪਣੇ ਦੀ ਚਮਕ ਦਾ ਫਿਕਰ ਹੈ) ; ਮੋਹਨ ਸਿੰਘ ਨੇ ਸੰਗੇ-

ਮਰਮਰ ਨੂੰ ਪੁਲਿੰਗ ਤੋਂ ਇਸਤ੍ਰੀ ਲਿੰਗ ਕਰ ਲਿਆ ਹੈ (ਦੁੱਧ ਚਿੱਟੀਆਂ ਰੰਗਦਾਰ ਮਰਮਰਾਂ ਦੇ ਗਲ ਘੱਤ ਕੇ ਬਾਹੀਂ) ; ਸੁਰਜੀਤ ਰਾਮਪੁਰੀ ਨੇ ਜ਼ਹਿਰ ਨੂੰ ਹੀ ਪੁਲਿੰਗ ਤੋਂ ਇਸਤ੍ਰੀ ਲਿੰਗ ਨਹੀਂ ਬਣਾਇਆ (ਤੇਰਾ ਇਕ ਹੀ ਸ਼ਬਦ ਮੇਰੀ ਜ਼ਹਿਰ ਨੂੰ ਅੰਮ੍ਰਿਤ ਬਣਾਵੇ) ਸਗੋਂ ਆਬਸ਼ਾਰ ਨਾਲ ਵੀ ਇਹੋ ਸਲੂਕ ਕੀਤਾ ਹੈ (ਜ਼ੁਲਫਾਂ ਦੀ ਆਬਸ਼ਾਰ ਹੈ ਝਰਦੀ ਪਈ ਹੈ ਰਾਤ) ; ਪੂਰਨ ਸਿੰਘ ਨੇ ਰੂਹ ਨੂੰ (ਤੇ ਮੁੜ ਮੁੜ ਰੂਹ ਮੇਰਾ ਆਖੇ ਕਿੱਥੇ ਆ ਫਸਿਆ) ਪਿਆਰਾ ਸਿੰਘ ਸਹਿਰਾਈ ਨੇ ਪਰਵਾਜ਼ ਨੂੰ (ਸੌਣ ਨਾ ਫਿਰ ਪਰਵਾਜ਼ ਮਨੁੱਖ ਦੇ ਡੱਕੀ ਨਾ ਜਾਏ ਉਡਾਰੀ) ਇਸਤ੍ਰੀ ਲਿੰਗ ਤੋਂ ਪੁਲਿੰਗ ਰੂਪ ਪ੍ਰਦਾਨ ਕਰ ਦਿੱਤਾ ਹੈ ਅਤੇ ਪ੍ਰੀਤਮ ਸਿੰਘ ਸਫੀਰ ਨੇ ਪੁਲਿੰਗ ਹੋਸ਼ ਨੂੰ (ਹਸਰਤ ਭਰੇ ਦਿਲ ਨੂੰ ਜਾਪੇ ਆਉਂਦੀ ਕੋਈ ਨਾ ਹੋਸ਼) ਇਸਤ੍ਰੀ ਲਿੰਗ ਕਰਕੇ ਵਰਤ ਲਿਆ ਹੈ।

ਉਰਦੂ ਤੋਂ ਪ੍ਰਭਾਵਿਤ ਆਧੁਨਿਕ ਪੰਜਾਬੀ ਕਵਿਤਾ ਦੀ ਭਾਸ਼ਾ ਵਿੱਚ ਕਈ ਉਰਦੂ ਸ਼ਬਦਾਂ ਨੂੰ ਪੰਜਾਬੀ ਬੋਲਚਾਲ ਅਨੁਸਾਰ ਇਸ ਤਰ੍ਹਾਂ ਲਚਕਦਾਰ ਢੰਗ ਨਾਲ ਨਵਾਂ ਰੂਪ ਪ੍ਰਦਾਨ ਕੀਤਾ ਗਿਆ ਹੈ ਕਿ ਸਾਧਾਰਨ ਬੋਲਚਾਲ ਵਿੱਚ ਇਹ ਪਤਾ ਹੀ ਨਹੀਂ ਲਗਦਾ ਕਿ ਇਹ ਸ਼ਬਦ ਮੂਲ ਰੂਪ ਵਿੱਚ ਪੰਜਾਬੀ ਦੇ ਨਹੀਂ ਉਰਦੂ ਦੇ ਸ਼ਬਦ ਹਨ। ਉਦਾਹਰਣ ਲਈ ਅਸੀਂ ਸ਼ਰੀਕੜਾ (ਸ਼ਰੀਕ), ਮਜਾਜਣ (ਮਿਜ਼ਾਜਦਾਰ), ਪੜਦਾ (ਪਰਦਾ), ਅਰਜੋਈ (ਅਰਜ਼ਦਾਸ਼ਤ), ਸਮਿਆਨ (ਸਾਮਾਨ), ਮੁਲਖ (ਮੁਲਕ), ਸੁਫਨਾ (ਸਪਨਾ) ਜਿਹੇ ਸ਼ਬਦਾਂ ਨੂੰ ਲੈ ਸਕਦੇ ਹਾਂ। ਇਸੇ ਤਰ੍ਹਾਂ ਪੰਜਾਬੀ ਕਵੀਆਂ ਨੇ ਪੰਜਾਬੀ ਸ਼ਬਦਾਂ ਦੇ ਨਾਲ ਉਰਦੂ ਦੇ ਅਗੇਤਰਾਂ ਦੀ ਵਰਤੋਂ ਕੀਤੀ ਹੈ ਅਤੇ ਬੇਅੰਤ, ਬੇਥਾਹ, ਬੇਦੋਸ਼, ਬੇਗੁਣ, ਬੇਭਰੋਸਗੀ ਜਿਹੇ ਕਿੰਨੇ ਹੀ ਸ਼ਬਦਾਂ ਦੀ ਰਚਨਾ ਕਰ ਲਈ ਹੈ। ਇਹੋ ਹਾਲ ਸੰਧੀਆਂ ਦਾ ਹੈ। ਕਈ ਕਵੀਆਂ ਨੇ ਤਾਂ ਉਰਦੂ ਸ਼ਬਦਾਂ ਦੇ ਨਾਲ ਫ਼ਾਰਸੀ ਦੀਆਂ ਸੰਧੀਆਂ ਹੀ ਵਰਤੀਆਂ ਹਨ (ਜਿਵੇਂ ਰਗੋ-ਰੇਸ਼ਾ, ਸੰਗੇ-ਮੀਲ) ਪਰ ਵਧੇਰੇ ਕਵੀਆਂ ਨੇ ਅੰਗਰੇਜ਼ੀ ਹਾਈਫ਼ਨ ਦੀ ਵਰਤੋਂ ਕਰਕੇ ਕਦੀ ਉਰਦੂ ਦੇ ਦੋ ਸ਼ਬਦਾਂ ਨੂੰ ਤੇ ਕਦੀ ਇਕ ਉਰਦੂ ਤੇ ਇਕ ਪੰਜਾਬੀ ਸ਼ਬਦ ਨੂੰ ਜੋੜ ਕੇ ਸੰਯੁਕਤ ਸ਼ਬਦ ਬਣਾ ਲਿਆ ਹੈ (ਜਿਵੇਂ ਮੀਲ-ਪੱਥਰ, ਆਦਮ-ਗੁਫਾ)।

ਸਾਹਿਤ ਦੀ ਦ੍ਰਿਸ਼ਟੀ ਤੋਂ ਇਹ ਅਫਸੋਸ ਦੀ ਗੱਲ ਹੈ ਕਿ ਆਧੁਨਿਕ ਪੰਜਾਬੀ ਕਵਿਤਾ ਦੀ ਭਾਸ਼ਾ ਵਿੱਚ ਅਨੇਕਾਂ ਉਰਦੂ ਸ਼ਬਦਾਂ ਦੇ ਹਿੱਜੇ ਗ਼ਲਤ ਹੋਣ ਕਾਰਨ ਉਨ੍ਹਾਂ ਦਾ ਗਲਤ ਉਚਾਰਨ ਪ੍ਰਚਲਤ ਹੋ ਗਿਆ ਹੈ। ਇਸਦੇ ਸਿੱਟੇ ਵਜੋਂ ਨਾ ਕੇਵਲ ਸ਼ਬਦਾਂ ਦੀ ਸਿਹਤ 'ਤੇ ਹੀ ਮਾੜਾ ਅਸਰ ਪਿਆ ਹੈ ਸਗੋਂ ਸੰਪ੍ਰੇਸ਼ਨੀਅਤਾ ਨੂੰ ਵੀ ਢਾਹ ਵੱਜੀ ਹੈ। ਅਜਿਹੇ ਸ਼ਬਦ ਕੁਝ ਕੁ ਹੀ ਹੁੰਦੇ ਤਾਂ ਏਡੀ ਘਬਰਾ ਵਾਲੀ ਗੱਲ ਨਹੀਂ ਸੀ, ਪਰ ਹੁਣ ਤਾਂ ਉਰਦੂ ਸ਼ਬਦਾਂ ਦਾ ਹਾਲ ਇਹ ਹੈ ਕਿ ਸਹੀ ਹਿੱਜਿਆਂ ਵਾਲੇ ਸ਼ਬਦ ਹੀ ਘੱਟ ਵਿਖਾਈ ਦੇ ਰਹੇ ਹਨ। ਤੁਸੀਂ ਪੰਜਾਬੀ ਦਾ ਕੋਈ ਵੀ ਕਵਿਤਾ-ਸੰਗ੍ਰਿਹ ਲੈ ਲਵੋ, ਉਸ ਵਿੱਚ ਤੁਹਾਨੂੰ ਮੁਸਾਫ਼ਿਰ ਦਾ ਮੁਸਾਫਰ, ਮੁਸ਼ਕਿਲ ਦਾ ਮੁਸ਼ਕਲ, ਹੁਸਨ ਦਾ ਹੁਸੱਨ, ਇਸ਼ਕ ਦਾ ਇਸ਼ੱਕ, ਇਸਤੀਫ਼ਾ ਦਾ ਅਸਤੀਫ਼ਾ, ਜ਼ਿੰਮੇਦਾਰੀ ਦਾ ਜੁੰਮੇਵਾਰੀ, ਤਜਰਿਬਾ ਦਾ ਤਜੁਰਬਾ, ਗ਼ਾਫ਼ਿਲ ਦਾ ਗਾਫਲ ਆਦਿ ਛਪਿਆ ਮਿਲ ਜਾਵੇਗਾ।

ਮੁਹਾਵਰਾ ਕਿਸੇ ਵੀ ਭਾਸ਼ਾ ਦੀ ਵਿਸ਼ੇਸ਼ਤਾ ਹੁੰਦਾ ਹੈ। ਪੰਜਾਬੀ ਭਾਸ਼ਾ ਕੋਲ ਅਨੇਕਾਂ ਆਪਣੇ ਮੁਹਾਵਰੇ ਹਨ ਪਰ ਉਰਦੂ ਤੋਂ ਪ੍ਰਭਾਵਿਤ ਪੰਜਾਬੀ ਕਵਿਤਾ ਨੇ ਉਰਦੂ ਮੁਹਾਵਰਿਆਂ ਨੂੰ ਵੱਡੀ ਸੰਖਿਆ ਵਿੱਚ ਅਪਣਾਇਆ ਹੋਇਆ ਹੈ। ਪੰਜਾਬੀ ਇਨ੍ਹਾਂ ਮੁਹਾਵਰਿਆਂ ਨੂੰ ਦੋ ਤਰੀਕਿਆਂ ਨਾਲ ਵਰਤਦੀ ਹੈ। ਪਹਿਲਾਂ ਇਹ ਕਿ ਮੁਹਾਵਰਾ ਉਵੇਂ ਦਾ ਉਵੇਂ ਹੀ ਵਰਤ ਲਿਆ ਜਾਂਦਾ ਹੈ ਤੇ ਦੂਜਾ ਇਹ ਕਿ ਜਾਂ ਤਾਂ ਮੁਹਾਵਰੇ ਨੂੰ ਮੂਲ ਫ਼ਾਰਸੀ ਵਰਗਾ ਰੱਖਣ ਦਾ ਯਤਨ ਕੀਤਾ ਜਾਂਦਾ ਹੈ ਤੇ ਜਾਂ ਉਸਨੂੰ ਪੂਰੀ-ਤਰ੍ਹਾਂ ਨਾਲ ਪੰਜਾਬੀ ਵਿਚ ਢਾਲ ਲਿਆ ਜਾਂਦਾ ਹੈ। ਪਹਿਲੀ ਪ੍ਰਕਾਰ ਦੀ ਉਦਾਹਰਣ ਵਜੋਂ ਅਸੀਂ 'ਜ਼ਖ਼ਮ-ਖਾਨਾ' (ਮੁਹੱਬਤ ਸਦਾ ਜ਼ਖ਼ਮ ਖਾਂਦੀ ਰਹੀ—ਸਾਧੂ ਸਿੰਘ ਹਮਦਰਦ), 'ਗੁਲ ਖਿਲਾਨਾ' (ਮੁਹੱਬਤ ਤੇਰੀ ਗੁਲ ਖਿਲਾਂਦੀ ਰਹੀ—ਸਾਧੂ ਸਿੰਘ ਹਮਦਰਦ), 'ਢੋਲ ਕਾ ਪੋਲ' (ਢੋਲ ਦੇ ਇਸ ਪੋਲ ਦੀ ਧੁਨ ਵਜਾ ਕੇ—ਗੁਰਚਰਨ ਰਾਮਪੁਰੀ), 'ਨਜ਼ਰ ਲਗਨਾ (ਆਪਣੇ ਪੈਰੀਂ ਪਵੇਂ ਆਪਣੀ ਨਜ਼ਰ ਨਾ ਲੱਗੇ—ਗੋਪਾਲ ਸਿੰਘ ਦਰਦੀ), ਕਲਮਾ ਪੜ੍ਹਨਾ (ਸਮਾਂ ਜ਼ੁਲਮ ਦਾ ਤੇ ਲੀਕਾਂ ਦਾ ਕਲਮਾ ਪੜ੍ਹ ਚੁੱਕਾ ਸੀ—ਗੁਰਚਰਨ ਰਾਮਪੁਰੀ) ਆਦਿ ਮੁਹਾਵਰਿਆਂ ਦੀ ਵਰਤੋਂ ਨੂੰ ਵੇਖ ਸਕਦੇ ਹਾਂ। ਦੂਜੀ ਪ੍ਰਕਾਰ ਵਿੱਚ ਅਸੀਂ 'ਪਾਣੀ ਉਤਰਨਾ' ਦਾ ਫਾਰਸੀ ਕ੍ਰਿਤ ਰੂਪ ਵੇਖ ਸਕਦੇ ਹਾਂ :-

ਆਬ ਘਟੇ ਫੁੱਲਾਂ ਦੀ ਸਬਜ਼ੀ ਹੈ ਕੁਮਲਾਈ

*—ਭਾਈ ਵੀਰ ਸਿੰਘ*

ਉਰਦੂ ਮੁਹਾਵਰੇ ਨੂੰ ਪੰਜਾਬੀ ਵਿੱਚ ਢਾਲਣ ਦੀ ਉਦਾਹਰਣ ਵਜੋਂ ਅਸੀਂ 'ਸਦਕਾ ਉਤਾਰਨਾ' ਦਾ 'ਸਦਕਾ ਮਿਣਸਣਾ', 'ਪੇਸ਼ ਨਾ ਜਾਨਾ' ਦਾ 'ਪੇਸ਼ ਨਾ ਚੱਲਣੀ', 'ਆਈਨਾ ਦਿਖਾਣਾ' ਦਾ 'ਸ਼ੀਸ਼ਾ ਵਿਖਾਉਣਾ', 'ਦਾਮਨ

ਛੁੜਾਨਾ' ਦਾ 'ਪੱਲਾ ਛੁਡਾਉਣਾ', 'ਪਰਦਾ ਡਾਲਨਾ' ਦਾ 'ਪੜਦਾ ਪਾਉਣਾ' ਅਤੇ 'ਤੂਲ ਪਕੜਨਾ' ਦਾ 'ਤੂਲ ਲੈਣਾ' ਆਦਿ ਰੂਪ ਵੇਖ ਸਕਦੇ ਹਾਂ। ਵੇਖੋ :-

ਤੂੰ ਤਖ਼ਤ ਤਾਊਸ ਕਰੋੜਾਂ ਦਾ
ਸਿਰ ਦਾ ਸਦਕਾ ਮਿਣਸਾ ਦਿਤਾ

*—ਧਨੀ ਰਾਮ ਚਾਤ੍ਰਿਕ*

ਤੁਸੀਂ ਉੱਚੇ ਅਸੀਂ ਨੀਵੇਂ ਸਾਂ
ਸਾਡੀ ਪੇਸ਼ ਨਾ ਗਈ ਏ ਕਾਈ *—ਭਾਈ ਵੀਰ ਸਿੰਘ*
ਕਦੀ ਹੁਸਨ ਨੂੰ ਸ਼ੀਸ਼ਾ ਵਿਖਾਉਂਦਾ ਹੈ *—ਮੋਹਨ ਸਿੰਘ*
ਪੱਲਾ ਸਬਰ ਮੇਰੇ ਦਾ ਦਿਲ ਤੋਂ ਏਦਾਂ ਛੁਟ ਛੁਟ ਜਾਵੇ

*—ਤਾਰਾ ਸਿੰਘ*

ਕੰਗਾਲੀ ਪੜਦੇ ਪਾਉਂਦੀ ਹੈ
ਫੁੱਟ ਫੁੱਟ ਹੁਸਨ ਉੱਘੜਦਾ ਹੈ

*—ਧਨੀ ਰਾਮ ਚਾਤ੍ਰਿਕ*

ਘਾਵਾਂ ਜ਼ਿਮੀਆਂ ਢੱਕੀਆਂ ਲੈ ਲੈ ਬਹੁਤਾ ਤੂਲ

*—ਕਿਰਪਾ ਸਾਗਰ*

ਆਧੁਨਿਕ ਪੰਜਾਬੀ ਕਵਿਤਾ ਦੀ ਭਾਸ਼ਾ 'ਤੇ ਪਏ ਉਰਦੂ ਦੇ ਪ੍ਰਭਾਵ ਦਾ ਅੰਦਾਜ਼ਾ ਲਾਉਣ ਲਈ ਤੁਸੀਂ ਕਿਸੇ ਵੀ ਪੰਜਾਬੀ-ਕਵਿਤਾ-ਸੰਗ੍ਰਿਹ ਵਿੱਚ ਅਜਿਹੀਆਂ ਅਨੇਕਾਂ ਤੁਕਾਂ ਵੇਖ ਸਕਦੇ ਹੋ, ਜਿਨ੍ਹਾਂ ਵਿਚਲਾ ਇੱਕ-ਅੱਧਾ ਸ਼ਬਦ ਬਦਲਣ ਨਾਲ ਪੂਰੀ ਤੁਕ ਉਰਦੂ ਭਾਸ਼ਾ ਦੀ ਹੋ ਜਾਂਦੀ ਹੈ। ਉਦਾਹਰਣ ਵਜੋਂ ਅਜਿਹੇ ਇਕ ਸੰਗ੍ਰਿਹ ਵਿਚੋਂ ਬਿਨਾਂ ਤਰੱਦਦ ਚੁਣੇ ਕੁਝ ਮਿਸਰੇ ਪੇਸ਼ ਕਰਦਾ ਹਾਂ :-

ਤਕ ਤਕ ਕਸਬ ਹੁਨਰ ਮੁਗ਼ਲਾਂ ਦਾ
ਹੈਰਤ ਵਧਦੀ ਜਾਵੇ *—ਮੋਹਨ ਸਿੰਘ*
ਲਾਲਾ ਰੁਖ ਦਾ ਮਕਬਰਾ ਫ਼ਿਕਰਾਂ ਵਿੱਚ ਗ਼ਲਤਾਨ

*—ਪ੍ਰੀਤਮ ਸਿੰਘ ਸਫ਼ੀਰ*

ਨਜ਼ਰ ਨਜ਼ਰ ਮੇਰਾ ਮਕਤਬ ਸੀ *—ਹਰਿਭਜਨ ਸਿੰਘ*
ਇਸ਼ਕ ਹੈ ਨਾਕਾਮ ਮੇਰਾ ਰਹਿ ਜਾਏ ਨਾਕਾਮ ਇਹ

*—ਅੰਮ੍ਰਿਤਾ ਪ੍ਰੀਤਮ*

ਇਸ਼ਕ ਅਸਾਂ ਤਕਦੀਰੀਂ ਪਾਇਆ ਸਬਰ ਅਸਾਂ ਤਦਬੀਰੀਂ

*—ਤਾਰਾ ਸਿੰਘ*

ਪੰਜਾਬੀ ਕਵਿਤਾ ਨੇ ਉਰਦੂ ਤੋਂ ਜੋ ਪ੍ਰਭਾਵ ਗ੍ਰਹਿਣ ਕੀਤੇ ਹਨ, ਉਨ੍ਹਾਂ ਦਾ ਸਿਲਸਿਲਾ ਸ਼ਬਦਾਂ ਤਕ ਹੀ ਸੀਮਤ ਨਹੀਂ ਹੈ। ਪੰਜਾਬੀ ਵਿਚ ਉਰਦੂ ਦੇ ਵਿਭਿੰਨ ਕਾਵਿ-ਰੂਪ ਜਿਵੇਂ ਮਸਨਵੀ, ਗ਼ਜ਼ਲ, ਕਤਆ, ਰੁਬਾਈ, ਮੁਸੱਦਸ ਤੇ ਮਰਸੀਆ ਵੀ ਆ ਗਏ ਹਨ। ਇਹ ਵੱਖਰੀ ਗੱਲ ਹੈ ਕਿ ਪੰਜਾਬੀ ਵਿੱਚ ਇਨ੍ਹਾਂ ਕਾਵਿ-ਰੂਪਾਂ ਦੀ ਪਾਕੀਜ਼ਗੀ ਤੇ ਉਨ੍ਹਾਂ ਦਾ ਮਿਆਰ ਕਾਇਮ ਨਹੀਂ ਰੱਖਿਆ ਜਾ ਸਕਿਆ ਹੈ। ਉਦਾਹਰਣ ਵਜੋਂ ਰੁਬਾਈ ਨੂੰ ਹੀ ਲਵੋ। ਪੰਜਾਬੀ ਵਿਚ ਅਨੇਕਾਂ ਕਵੀਆਂ ਨੇ ਰੁਬਾਈਆਂ ਲਿਖੀਆਂ ਹਨ ਪਰ ਸ਼ਾਇਦ ਹੀ ਕੋਈ ਅਜਿਹਾ ਕਵੀ ਹੋਵੇ ਜਿਸ ਤੋਂ ਰੁਬਾਈ ਦੀ ਵਿਸ਼ੇਸ਼ ਬਹਿਰ ਤੇ ਉਸ ਦੀਆਂ ਕਲਾਤਮਕ ਲੋੜਾਂ ਦਾ ਨਿਰਵਾਹ ਹੋ ਸਕਿਆ ਹੋਵੇ। ਆਮ ਤੌਰ 'ਤੇ ਤਾਂ ਪੰਜਾਬੀ ਰੁਬਾਈਆਂ ਦਸਾਂ-ਦਸਾਂ ਵੀਹਾਂ-ਵੀਹਾਂ ਮਿਸਰਿਆਂ ਦੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਰੁਬਾਈ ਤਾਂ ਕੀ ਕਤਆ ਵੀ ਨਹੀਂ ਆਖਿਆ ਜਾ ਸਕਦਾ।

ਪੰਜਾਬੀ ਕਵਿਤਾ ਨੇ ਅਨੇਕਾਂ ਪ੍ਰਤੀਕ ਵੀ ਉਰਦੂ ਤੋਂ ਲਏ ਹਨ। ਇਨ੍ਹਾਂ ਵਿੱਚ ਅਰਬ ਤੇ ਈਰਾਨ ਦੇ ਸਭਿਆਚਾਰਕ ਪ੍ਰਤੀਕ ਜਿਵੇਂ ਕਾਰਵਾਂ, ਮਹਿਫ਼ਿਲ, ਪਰਦਾ, ਮੈਖ਼ਾਨਾ ; ਇਸਲਾਮ ਨਾਲ ਸੰਬੰਧਤ ਧਾਰਮਿਕ ਪ੍ਰਤੀਕ ਜਿਵੇਂ ਪੈਗੰਬਰ, ਨੂਰ, ਤੂਰ, ਸ਼ੈਤਾਨ ; ਅਰਬੀ ਅਤੇ ਈਰਾਨੀ ਲੋਕ ਜੀਵਨ ਦੇ ਸਮਾਜਿਕ ਪ੍ਰਤੀਕ ਜਿਵੇਂ ਗੁਲਾਮ, ਸਾਕੀ, ਕਫਸ, ਆਸ਼ਿਆਨਾ, ਸ਼ਮ੍ਹਾਂ-ਪਰਵਾਨਾ ਸ਼ਾਮਿਲ ਹਨ। ਇਸੇ ਤਰ੍ਹਾਂ ਪੰਜਾਬੀ ਕਵਿਤਾ ਨੇ ਅਨੇਕਾਂ ਪ੍ਰੇਮ-ਕਹਾਣੀਆਂ ਜਿਵੇਂ ਲੈਲਾ-ਮਜਨੂੰ, ਸ਼ੀਰੀ-ਫ਼ਰਹਾਦ, ਯੂਸੁਫ਼-ਜ਼ੁਲੇਖ਼ਾ ਆਦਿ ਵੀ ਉਰਦੂ-ਫ਼ਾਰਸੀ ਤੋਂ ਹੀ ਲਈਆਂ ਹਨ। ਕਬਰ, ਜੰਨਤ, ਦੋਜ਼ਖ਼ ਜਿਹੇ ਕਈ ਧਾਰਮਿਕ ਵਿਸ਼ਵਾਸ ਵੀ ਉਰਦੂ ਤੋਂ ਹੀ ਪੰਜਾਬੀ ਵਿੱਚ ਆਏ ਹਨ। ਪ੍ਰੇਮੀ ਅਤੇ ਪ੍ਰੇਮਿਕਾ ਦੀ ਜੋ ਕਲਪਨਾ ਉਰਦੂ ਕਵਿਤਾ ਵਿਸ਼ੇਸ਼ ਤੌਰ 'ਤੇ ਗ਼ਜ਼ਲ ਦੀ ਵਿਸ਼ੇਸ਼ਤਾ ਰਹੀ ਹੈ, ਪੰਜਾਬੀ ਕਵਿਤਾ ਨੂੰ ਵਿਸ਼ਾ-ਵਸਤੂ ਪ੍ਰਦਾਨ ਕਰਦੀ ਰਹੀ ਹੈ। ਪ੍ਰੇਮਿਕਾ ਪ੍ਰਤੀ ਪੁਲਿੰਗ ਸੰਬੋਧਨ ਉਰਦੂ-ਫਾਰਸੀ ਦੀ ਪੁਰਾਣੀ ਪਰੰਪਰਾ ਹੈ ਜਿਸ ਤੋਂ ਪ੍ਰਭਾਵਿਤ ਹੋ ਕੇ ਪੰਜਾਬੀ ਕਵਿਤਾ ਨੇ ਵੀ ਸੰਬੋਧਨ ਦਾ ਇਹੋ ਢੰਗ ਅਪਣਾਇਆ ਹੈ। ਗੁਲੇ-ਬੁਲਬੁਲ ਦੀ ਕਲਪਨਾ ਵੀ ਨਿਰੋਲ ਈਰਾਨੀ ਕਲਪਨਾ ਹੈ, ਜਿਸਨੇ ਉਰਦੂ ਰਾਹੀਂ ਵੀ ਪੰਜਾਬੀ ਵਿੱਚ ਪ੍ਰਵੇਸ਼ ਕੀਤਾ ਹੈ। ਨਰਗਿਸ ਦਾ ਫੁੱਲ ਤੇ ਉਸ ਤੋਂ ਉਪਜੀ ਨਰਗਿਸੀ ਅੱਖ ਦੀ ਉਪਮਾ ਵੀ ਪੰਜਾਬੀ ਦੀ ਆਪਣੀ ਉਪਮਾ ਨਹੀਂ ਹੈ। ਇਹ ਵੀ ਉਰਦੂ ਸ਼ਾਇਰੀ ਦੇ ਪ੍ਰਭਾਵ ਕਾਰਨ ਹੀ ਪੰਜਾਬੀ ਵਿੱਚ ਪ੍ਰਚਲਤ ਹੋਈ ਹੈ। ਨਰਗਿਸ ਦੇ ਫੁੱਲ ਵਰਗੀ ਅੱਖ ਅਸਲ ਵਿੱਚ ਮੰਗੋਲ ਅੱਖ ਹੁੰਦੀ ਹੈ, ਜੋ ਕਦੀ ਈਰਾਨੀਆਂ ਲਈ ਆਕਰਸ਼ਕ ਰਹੀ ਹੈ ਪਰ ਦਿਲਕਸ਼ ਅੱਖ ਦੀ ਭਾਰਤੀ ਧਾਰਨਾ ਅਰਥਾਤ ਮਿਰਗ ਨੈਣ

ਜਾਂ ਕੰਵਲ ਨੈਣ ਦੇ ਉਲਟ ਪੈਂਦੀ ਹੈ। ਪ੍ਰੇਮਿਕਾ ਦਾ ਭੈਕਾਰਕ ਰੂਪ ਵੀ ਉਰਦੂ ਦੇ ਪ੍ਰਭਾਵ ਕਾਰਨ ਹੀ ਪੰਜਾਬੀ ਕਵਿਤਾ ਵਿੱਚ ਤੇ ਵਿਸ਼ੇਸ਼ ਕਰਕੇ ਪੰਜਾਬੀ ਗ਼ਜ਼ਲ ਵਿੱਚ ਪ੍ਰੇਮਿਕਾ ਨੂੰ ਪੱਥਰ ਦਿਲ ਤੇ ਬੇਰਹਿਮ ਬਣਾ ਕੇ ਪੇਸ਼ ਕਰਦਾ ਹੈ।

ਪੰਜਾਬੀ ਕਵਿਤਾ ਵਿੱਚ ਪ੍ਰਾਪਤ ਇਸਲਾਮੀ ਸੰਕੇਤ ਵੀ ਉਰਦੂ ਦੇ ਪ੍ਰਭਾਵ ਦੇ ਹੀ ਲਖਾਇਕ ਹਨ। ਹੇਠਾਂ ਦਿੱਤੀਆਂ ਪੰਗਤੀਆਂ ਨੂੰ ਵੇਖ ਕੇ ਇਹ ਅਨੁਮਾਨ ਲਾਉਣਾ ਔਖਾ ਨਹੀਂ ਹੋਵੇਗਾ ਕਿ ਇਨ੍ਹਾਂ ਵਿੱਚ ਵਰਤੇ ਗਏ ਨਿਰੋਲ ਕੁਰਆਨੀ ਤੇ ਇਸਲਾਮੀ ਸੰਕੇਤ ਕਿਸ ਤਰ੍ਹਾਂ ਨਾਲ ਪੰਜਾਬੀ ਕਵਿਤਾ ਵਿੱਚ ਰਚ-ਮਿਚ ਚੁਕੇ ਹਨ :-

ਛੇ ਦਿਨ ਵਿੱਚ ਕੁੱਲ ਸ਼੍ਰਿਸਟੀ ਰਚ ਕੇ
ਕਿਹੜਾ ਰੱਬ ਏ ਜੋ ਸੱਤਵੇਂ ਦਿਨ
ਰਿਹਾ ਘਰਾਂਟੇ ਮਾਰ —*ਜਸਵੰਤ ਸਿੰਘ ਨੇਕੀ*

ਮੈਂ ਨਿਸ਼ਚੇ ਬਾਝੋਂ ਭਟਕ ਰਿਹਾ
ਜੰਨਤ ਦੋਜ਼ਖ਼ ਵਿਚ ਲਟਕ ਰਿਹਾ —*ਮੋਹਨ ਸਿੰਘ*

ਤਾਂ ਕੀ ਦੱਸਾਂ ਕੀਹਦੇ ਸਾਹਵੇਂ
ਕੀ ਕਿਆਮਤ ਦੀਆਂ ਘੜੀਆਂ ਤੋਂ
—*ਪਿਆਰਾ ਸਿੰਘ ਸਹਿਰਾਈ*

ਇਕ ਸਿਫ਼ਰਾ ਉਡ ਕੇ ਫਰਿਸ਼ਤੇ ਵਾਂਗ
ਮੇਰੇ ਮੋਢੇ 'ਤੇ ਆ ਬਹਿੰਦਾ ਹੈ —*ਅਜਾਇਬ ਕਮਲ*

ਆਣ ਏਥੇ ਤੇਰੇ ਸੋਹਣੀ ਬੁੱਤ ਨੂੰ ਜੋ ਨਾ ਪੂਜੇ
ਵੱਡਾ ਕਾਫ਼ਰ ਉਹ ਭਾਵੇਂ ਮੁਸਲਮਾਨ ਹੋਵੇ
—*ਪੂਰਨ ਸਿੰਘ*

ਤੇਰਾ ਖ਼ਤ ਅੱਜ ਸਾਨੂੰ ਬਹੁੜਿਆ ਹੈ
ਜਿਵੇਂ ਸੱਤਾਂ ਅਸਮਾਨਾਂ 'ਤੇ ਘਟਾ ਛਾਈ
—*ਅੰਮ੍ਰਿਤਾ ਪ੍ਰੀਤਮ*

ਦੋਵੇਂ ਅੱਟੀਆਂ ਹੁਸਨ ਦਾ ਮੁੱਲ ਪੈਂਦਾ
—*ਅੰਮ੍ਰਿਤਾ ਪ੍ਰੀਤਮ*

ਆਧੁਨਿਕ ਪੰਜਾਬੀ ਕਵਿਤਾ ਦਾ ਮੁੱਢਲਾ ਕੇਂਦਰ ਲਾਹੌਰ-ਅੰਮ੍ਰਿਤਸਰ ਬਣਦੇ ਹਨ। ਇਹ ਪਹਿਲਾਂ ਤੋਂ ਹੀ ਉਰਦੂ ਸ਼ਾਇਰੀ ਦੇ ਵੱਡੇ ਕੇਂਦਰ ਸਨ। ਇਥੇ ਉਰਦੂ ਰਸਾਲੇ ਅਤੇ ਪੁਸਤਕਾਂ ਵੱਡੇ ਪੱਧਰ 'ਤੇ ਪ੍ਰਕਾਸ਼ਿਤ ਹੋ ਰਹੀਆਂ ਸਨ। ਉਰਦੂ ਮੁਸ਼ਾਇਰੇ ਨਿਤਾਪ੍ਰਤੀ ਜੀਵਨ ਦਾ ਅੰਗ ਸਨ। ਉਰਦੂ ਦੇ ਕਈ ਲੋਕਪ੍ਰਿਯ ਸ਼ਾਇਰ-ਅਦੀਬ ਪੰਜਾਬ ਤੋਂ ਹੀ ਸਨ ਤੇ ਉਹ ਪੰਜਾਬੀ ਬੋਲਦੇ ਸਨ। ਪੰਜਾਬੀ ਦੇ ਸਾਹਿਤਕਾਰਾਂ ਦਾ ਉਰਦੂ ਦੇ ਪੰਜਾਬੀ ਸਾਹਿਤਕਾਰਾਂ ਦੇ ਸੰਪਰਕ ਵਿੱਚ ਆਉਣਾ ਤੇ ਉਨ੍ਹਾਂ ਦੀ ਪ੍ਰਸਿੱਧੀ ਅਤੇ ਲੋਕਪ੍ਰਿਯਤਾ ਨੂੰ ਲਲਚਾਈ ਨਜ਼ਰ ਨਾਲ ਵੇਖਣਾ ਸੁਭਾਵਕ ਸੀ। ਅਜਿਹੇ ਹਾਲਾਤ ਵਿੱਚ ਉਨ੍ਹਾਂ ਦਾ ਉਰਦੂ ਕਵਿਤਾ ਤੋਂ ਪ੍ਰਭਾਵਿਤ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ। ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਕਿਰਪਾ ਸਾਗਰ ਤੇ ਮੌਲਾ ਬਖ਼ਸ਼ ਕੁਸ਼ਤਾ ਦੇ ਸਮੇਂ ਇਕਬਾਲ ਦੀ ਚੜ੍ਹ ਮਚੀ ਹੋਈ ਸੀ। ਮੋਹਨ ਸਿੰਘ ਤੇ ਅੰਮ੍ਰਿਤ ਪ੍ਰੀਤਮ ਦੇ ਇਸ ਪਿੜ 'ਚ ਆਉਣ ਸਮੇਂ ਅਖ਼ਤਰ ਸ਼ੀਰਾਨੀ, ਨੂਨ. ਮੀਸ. ਰਾਸ਼ਿਦ, ਅਬਦੁਲ ਹਮੀਦ ਅਦਮ ਅਤੇ ਸਾਹਿਰ ਲੁਧਿਆਣਵੀ ਦੀ ਸ਼ੋਹਰਤ ਅਨੁਮਾਨ ਤੋਂ ਵੱਧ ਹੋ ਰਹੀ ਸੀ। ਇਹ ਉਹ ਦੌਰ ਸੀ ਜਦੋਂ ਸਕੂਲਾਂ ਵਿੱਚ ਸਿਖਿਆ ਦਾ ਮਾਧਿਅਮ ਉਰਦੂ ਸੀ, ਅਖ਼ਬਾਰਾਂ ਉਰਦੂ ਭਾਸ਼ਾ ਵਿੱਚ ਛਪਦੀਆਂ ਸਨ, ਇਥੋਂ ਤਕ ਕਿ ਪੰਜਾਬੀ ਸਾਹਿਤ ਦਾ ਅਧਿਐਨ ਵੀ ਗੁਰਮੁਖੀ ਦੀ ਥਾਂ ਤੇ ਫ਼ਾਰਸੀ ਅੱਖਰਾਂ ਰਾਹੀਂ ਪ੍ਰਚਲਤ ਸੀ। ਲੰਮੇ ਸਮੇਂ ਤਕ, ਦੇਸ਼ ਦੀ ਆਜ਼ਾਦੀ ਮਗਰੋਂ ਵੀ ਵਰ੍ਹਿਆਂ-ਵਰ੍ਹੇ, ਪੰਜਾਬ ਯੂਨੀਵਰਸਿਟੀ ਗਿਆਨੀ ਦੀ ਪਰੀਖਿਆ ਫ਼ਾਰਸੀ ਲਿਪੀ ਵਿੱਚ ਲੈਂਦੀ ਰਹੀ ਹੈ। ਇਸ ਦੌਰ ਦੇ ਲਗਭਗ ਸਾਰੇ ਕਵੀ ਆਪਣੀ ਕਵਿਤਾ ਫ਼ਾਰਸੀ ਲਿਪੀ ਵਿੱਚ ਹੀ ਲਿਖਦੇ ਹੁੰਦੇ ਸਨ। ਆਧੁਨਿਕ ਪੰਜਾਬੀ ਕਵਿਤਾ ਦੀਆਂ ਮੁੱਢਲੀਆਂ ਕੁੱਝ ਪੁਸਤਕਾਂ, ਜਿਵੇਂ ਮੋਹਨ ਸਿੰਘ ਦੀ 'ਸਾਵੇ ਪੱਤਰ', ਸ਼ਾਹਮੁਖੀ-ਲਿਪੀ ਵਿੱਚ ਹੀ ਲੋਕਾਂ ਦੇ ਸਾਹਮਣੇ ਆਈਆਂ ਸਨ। ਅਜਿਹੇ ਹਾਲਾਤ ਵਿੱਚ ਪੰਜਾਬੀ ਕਵਿਤਾ ਨੇ ਉਰਦੂ ਤੋਂ ਕਿੰਨਾ ਡੂੰਘਾ ਪ੍ਰਭਾਵ ਗ੍ਰਹਿਣ ਕੀਤਾ ਹੋਵੇਗਾ, ਇਸਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਪੰਜਾਬੀ ਦੀਆਂ ਅਨੇਕਾਂ ਕਵਿਤਾਵਾਂ ਦੀ ਵਿਸ਼ਾ-ਵਸਤੂ, ਸ਼ੈਲੀ, ਸ਼ਬਦ-ਰਚਨਾ, ਮੁਹਾਵਰਾਬੰਦੀ ਅਤੇ ਪ੍ਰਤੀਕ-ਯੋਜਨਾ 'ਤੇ ਉਰਦੂ ਦਾ ਪ੍ਰਭਾਵ ਸਪਸ਼ਟ ਵਿਖਾਈ ਦਿੰਦਾ ਹੈ। ਇਹ ਪ੍ਰਭਾਵ ਕਈ ਥਾਵਾਂ 'ਤੇ ਤਾਂ ਏਨਾ ਡੂੰਘਾ ਹੈ ਕਿ ਮਹਿਸੂਸ ਹੁੰਦਾ ਹੈ ਜਿਵੇਂ ਕਵੀ ਨੇ ਉਰਦੂ ਦੇ ਕਿਸੇ ਸ਼ਿਅਰ ਜਾਂ ਕਾਵਿ-ਟੋਟੇ ਨੂੰ ਪੰਜਾਬੀ ਵਿਚ ਢਾਲ ਦਿੱਤਾ ਹੈ। ਉਦਾਹਰਣ ਵਜੋਂ ਜਦੋਂ ਅਸੀਂ ਪ੍ਰੀਤਮ ਸਿੰਘ ਸਫ਼ੀਰ ਦੀ ਤੁਕ 'ਹਰ ਇਕ ਬੰਦਾ ਸ਼ਾਹ ਦੁਨੀਆਂ ਦਾ ਹਰ ਇਕ ਤੀਵੀਂ ਰਾਣੀ' ਪੜ੍ਹਦੇ ਹਾਂ ਤਾਂ ਫੌਰਨ ਸਾਨੂੰ ਅਲੀ ਸਰਦਾਰ ਜਾਫ਼ਰੀ ਦਾ ਮਸ਼ਹੂਰ ਮਿਸਰਾ 'ਹਰ ਆਸ਼ਿਕ ਹੈ ਸਰਦਾਰ ਯਹਾਂ ਹਰ ਮਾਸ਼ੂਕਾ ਸੁਲਤਾਨਾ ਹੈ' ਯਾਦ ਆ ਜਾਂਦਾ ਹੈ। ਇਸੇ ਤਰ੍ਹਾਂ ਮੋਹਨ ਸਿੰਘ ਦੀ ਪ੍ਰਸਿਧ ਕਵਿਤਾ 'ਤਾਜ ਮਹਿਲ' ਪੜ੍ਹਦਿਆਂ

ਸਾਹਿਰ ਲੁਧਿਆਣਵੀ ਦੀ 'ਤਾਜ ਮਹਿਲ' ਦੀਆਂ ਪੈੜਾਂ ਆਪਣੇ ਆਪ ਹੀ ਉਘੜ ਆਉਂਦੀਆਂ ਹਨ। ਧਨੀ ਰਾਮ ਚਾਤ੍ਰਿਕ ਦੀ 'ਮੇਰਾ ਹਿੰਦੋਸਤਾਨ' ਵਿਚ ਇਕਬਾਲ ਦੇ 'ਤਰਾਨਾ-ਏ-ਹਿੰਦੀ' ਦੀ ਗੂੰਜ ਸਾਫ਼ ਸੁਣੀ ਜਾ ਸਕਦੀ ਹੈ। ਜਸਬੀਰ ਸਿੰਘ ਆਹਲੂਵਾਲੀਆਂ ਦੀ ਕਵਿਤਾ 'ਕੂੜ ਰਾਜਾ ਕੂੜ ਪਰਜਾ' ਵਿੱਚ ਜਦੋਂ ਸਾਡੀ ਦ੍ਰਿਸ਼ਟੀ 'ਬੀਤਿਆ ਮੈਂ ਵਕਤ ਨਹੀਂ ਜੋ ਪਰਤ ਕੇ ਨਾ ਆ ਸਕਾਂ' 'ਤੇ ਜਾਂਦੀ ਹੈ ਤਾਂ ਆਪ ਮੁਹਾਰੇ ਹੀ ਕਲੀਮ ਅਹਿਮਦਾਬਾਦੀ ਦਾ ਬਹੁ-ਪ੍ਰਸਿਧ ਸ਼ਿਅਰ ਚੇਤੇ ਹੋ ਆਉਂਦਾ ਹੈ ਕਿ—

ਮਿਹਰਬਾਂ ਹੋ ਕੇ ਬੁਲਾ ਲੋ ਮੁਝੇ ਚਾਹੇ ਜਿਸ ਵਕਤ
ਮੈਂ ਗਿਆ ਵਕਤ ਨਹੀਂ ਹੂੰ ਕਿ ਫਿਰ ਆ ਭੀ ਨਾ ਸਕੂੰ।

ਇਸੇ ਤਰ੍ਹਾਂ ਦੇਵਿੰਦਰ ਸਤਿਆਰਥੀ ਦੀ ਕਵਿਤਾ 'ਅੱਗ ਦੇ ਪਿਆਲੇ' ਵਿੱਚ ਜਦੋਂ ਅਸੀਂ 'ਇਕ ਅੱਗ ਦਾ ਦਰਿਆ ਤਰ ਕੇ ਆਈ' ਪੜ੍ਹਦੇ ਹਾਂ ਤਾਂ ਜਿਗਰ ਮੁਰਾਦਾਬਾਦੀ ਦੇ ਅਤਿ ਪ੍ਰਸਿੱਧ ਮਿਸਰੇ 'ਇਕ ਆਗ ਕਾ ਦਰਿਆ ਹੈ ਔਰ ਡੂਬ ਕੇ ਜਾਨਾ ਹੈ' ਦੀ ਗੂੰਜ ਆਪ੍ਰੂੰ ਹੀ ਸੁਣਨ ਲੱਗ ਪੈਂਦੀ ਹੈ। ਅਜਿਹੀਆਂ ਉਦਾਹਰਣਾਂ ਅਨੇਕਾਂ ਹਨ।

ਪੰਜਾਬੀ ਗ਼ਜ਼ਲ ਦੇ ਮੁੱਢਲੇ ਦੌਰ ਵਿੱਚ ਤਾਂ ਭਾਸ਼ਾ ਦੇ ਪੱਖੋਂ ਵੀ ਤੇ ਵਿਸ਼ਾ-ਵਸਤੂ ਦੇ ਪੱਖੋਂ ਵੀ ਕਈ ਗ਼ਜ਼ਲਾਂ ਉਰਦੂ ਸ਼ਾਇਰੀ ਦਾ ਚਰਬਾ ਮਾਲੂਮ ਹੁੰਦੀਆਂ ਹਨ। ਇਸ ਦੌਰ ਵਿੱਚ ਕੁਝ ਸ਼ਿਅਰ ਤਾਂ ਅਜਿਹੀ ਪੰਜਾਬੀ ਵਿੱਚ ਲਿਖੇ ਗਏ ਹਨ ਕਿ ਜੇਕਰ ਉਨ੍ਹਾਂ ਵਿਚਲੇ ਇੱਕ-ਅੱਧ ਸ਼ਬਦ ਨੂੰ ਉਸਦੇ ਉਰਦੂ ਰੂਪਾਂਤਰ ਨਾਲ ਬਦਲ ਦਿੱਤਾ ਜਾਵੇ ਤਾਂ ਸਾਰੇ ਦਾ ਸਾਰਾ ਸ਼ਿਅਰ ਉਰਦੂ ਦਾ ਹੋ ਜਾਂਦਾ ਹੈ। ਵੇਖੋ :-

ਜਾ ਅਲਵਿਦਾ ਹਬੀਬ ਤੇਰਾ ਬਹੁਤ ਸ਼ੁਕਰੀਆ।
ਅੱਗੋਂ ਮੇਰਾ ਨਸੀਬ ਤੇਰਾ ਬਹੁਤ ਸ਼ੁਕਰੀਆ।

ਹੁਣ ਇਸ ਸ਼ਿਅਰ ਵਿੱਚ ਜੇਕਰ 'ਅੱਗੋਂ' ਸ਼ਬਦ ਨੂੰ 'ਆਗੇ' ਨਾਲ ਬਦਲ ਦਿਤਾ ਜਾਵੇ ਤਾਂ ਇਹ ਸ਼ਿਅਰ ਹੀ ਪੰਜਾਬੀ ਦਾ ਸ਼ਿਅਰ ਨਹੀਂ ਰਹਿੰਦਾ।

ਵਿਸ਼ਾ-ਵਸਤੂ ਦੇ ਪੱਖੋਂ ਵੀ ਪੰਜਾਬੀ ਗ਼ਜ਼ਲ ਲੰਮੇ ਸਮੇਂ ਤਕ ਉਰਦੂ ਸ਼ਾਇਰੀ ਖ਼ਾਸ ਤੌਰ 'ਤੇ ਦਾਗ਼ ਸਕੂਲ ਦੀ ਉਰਦੂ ਸ਼ਾਇਰੀ ਦੀਆਂ ਪੈੜਾਂ 'ਤੇ ਤੁਰਦੀ ਰਹੀ ਹੈ। ਉਹੋ ਗੁਲੋ-ਬੁਲਬੁਲ, ਸਾਕੀ-ਮੈਖ਼ਾਨਾ, ਰਿੰਦ-ਵਾਇਜ਼, ਸ਼ਮ੍ਹਾਂ-ਪਰਵਾਨਾ, ਉਹੋ ਪ੍ਰੇਮਿਕਾ ਦੇ ਅੱਤਿਆਚਾਰ ਤੇ ਪ੍ਰੇਮੀ ਦੀ ਕੁਰਲਾਹਟ ਜੋ ਉਰਦੂ ਗ਼ਜ਼ਲ ਵਿੱਚ ਅਤਿਕਥਨੀ ਦੀਆਂ ਸਿਖਰਾਂ ਛੋਹ ਰਹੀ ਸੀ, ਪੰਜਾਬੀ ਗ਼ਜ਼ਲ ਵਿਚ ਵੀ ਉਸੇ ਰੂਪ ਵਿਚ ਪ੍ਰਾਪਤ ਸੀ।

ਤਰੱਕੀ ਪਸੰਦ ਤਹਿਰੀਕ ਨੇ ਪੰਜਾਬੀ ਕਵਿਤਾ ਨੂੰ ਜੋ ਪ੍ਰਤੀਕ ਅਤੇ ਬਿੰਬ ਦਿੱਤੇ ਹਨ, ਉਨ੍ਹਾਂ ਵਿੱਚ ਕਤਲਗਾਹ, ਕਫ਼ਸ, ਜ਼ਿੰਦਾ, ਮਕਤਲ, ਨਵਾਂ ਸਵੇਰਾ, ਸੁਰਖ਼ ਸਵੇਰਾ, ਸਲੀਬ, ਦਾਰੋ-ਰਸਨ, ਕਾਰਵਾਂ ਆਦਿ ਦੇ ਬਹੁ-ਪ੍ਰਯੋਗਾਂ ਨੂੰ ਵੇਖ ਕੇ ਇਹ ਅੰਦਾਜ਼ਾ ਲਾਉਣਾ ਔਖਾ ਨਹੀਂ ਹੈ ਕਿ ਪੰਜਾਬੀ ਦੀ ਪ੍ਰਗਤੀਵਾਦੀ ਕਵਿਤਾ ਦੀ ਉਰਦੂ ਦੀ ਤਰੱਕੀ ਪਸੰਦ ਸ਼ਾਇਰੀ ਤੋਂ ਡੂੰਘੇ ਤੌਰ ਤੇ ਪ੍ਰਭਾਵਿਤ ਰਹੀ ਹੈ। ਸਮਕਾਲੀ ਪੰਜਾਬੀ ਕਵਿਤਾ ਵਿੱਚ ਭਾਵੇਂ ਉਰਦੂ ਸ਼ਬਦਾਵਲੀ ਦੀ ਵਰਤੋਂ ਦਾ ਮੋਹ ਉਵੇਂ ਦਾ ਉਵੇਂ ਕਾਇਮ ਹੈ ਪਰ ਵਿਸ਼ਾ-ਵਸਤੂ ਦੀ ਦ੍ਰਿਸ਼ਟੀ ਤੋਂ ਇਹ ਉਰਦੂ ਤੋਂ ਪਹਿਲਾਂ ਦੀ ਅਪੇਖਿਆ ਘੱਟ ਪ੍ਰਭਾਵਿਤ ਹੈ। ਇਸਦੇ ਕਾਰਨਾਂ ਵਿੱਚ ਸਕੂਲਾਂ ਵਿੱਚ ਉਰਦੂ ਦਾ ਸਿੱਖਿਆ ਦਾ ਮਾਧਿਅਮ ਨਾ ਰਹਿਣਾ, ਨਵੀਂ ਪੋਚ ਦਾ ਫ਼ਾਰਸੀ ਲਿਪੀ ਤੋਂ ਅਣਜਾਣ ਹੋਣਾ ਤੇ ਉਰਦੂ ਦੀ ਪੁਰਾਣੀ ਫ਼ਿਜ਼ਾ ਦਾ ਅਲੋਪ ਹੋਣਾ ਸ਼ਾਮਿਲ ਹਨ, ਪਰ ਇਸਦੇ ਬਾਵਜੂਦ ਪੰਜਾਬੀ ਕਵੀਆਂ ਲਈ ਅੱਜ ਵੀ ਉਰਦੂ ਸ਼ਾਇਰੀ ਬੜੀ ਖਿੱਚ ਰਖਦੀ ਹੈ। ਫ਼ਾਰਸੀ ਲਿਪੀ ਤੋਂ ਜਾਣੂ ਨਾ ਹੋਣ ਕਾਰਨ ਇਹ ਕਵੀ ਹੁਣ ਦੇਵਨਾਗਰੀ ਜਾਂ ਗੁਰਮੁਖੀ ਅੱਖਰਾਂ ਵਿੱਚ ਪ੍ਰਕਾਸ਼ਿਤ ਉਰਦੂ ਸ਼ਾਇਰੀ ਨੂੰ ਬੜੇ ਸ਼ੌਕ ਨਾਲ ਪੜ੍ਹਦੇ ਹਨ। ਇਹ ਗੱਲ ਰਣਧੀਰ ਸਿੰਘ ਚੰਦ ਨੇ ਆਪਣੀ ਕਵਿਤਾ 'ਸ਼ਮਸ਼ਾਨ' ਵਿੱਚ ਇਸ ਤਰ੍ਹਾਂ ਕਬੂਲ ਕੀਤੀ ਹੈ :-

ਅਲਮਾਰੀ ਨਾ ਖੋਲ੍ਹੋ
ਇਸ ਵਿੱਚ ਅੱਗ ਮਘਦੀ ਹੈ
ਇਸ ਵਿੱਚ ਮੰਟੋ ਅਤੇ ਫ਼ੈਜ਼ ਦੇ ਦਿਲ ਦੀ ਧੜਕਣ

ਪਰ ਫ਼ਾਰਸੀ ਤੋਂ ਬਿਨਾਂ ਹੋਰ ਕਿਸੇ ਵੀ ਲਿਪੀ ਵਿੱਚ ਉਰਦੂ ਸ਼ਾਇਰੀ ਦਾ ਉਹ ਸਰਮਾਇਆ ਪ੍ਰਾਪਤ ਨਹੀਂ ਹੈ, ਜੋ ਆਜ਼ਾਦੀ ਤੋਂ ਪਹਿਲਾਂ ਤੇ ਆਜ਼ਾਦੀ ਤੋਂ ਫੌਰਨ ਬਾਅਦ ਦੀ ਪੀੜ੍ਹੀ ਨੂੰ ਪ੍ਰਾਪਤ ਸੀ। ਇਸ ਲਈ ਇਹ ਆਖਣਾ ਗ਼ਲਤ ਨਹੀਂ ਹੋਵੇਗਾ ਕਿ ਪਹਿਲਾਂ ਦੀ ਆਧੁਨਿਕ ਪੰਜਾਬੀ ਕਵਿਤਾ ਦੇ ਮੁਕਾਬਲੇ ਸਮਕਾਲੀ ਪੰਜਾਬੀ ਕਵਿਤਾ ਉਰਦੂ ਤੋਂ ਬਹੁਤ ਘੱਟ ਪ੍ਰਭਾਵਿਤ ਹੈ। ਪੰਜਾਬੀ ਕਵਿਤਾ ਨੂੰ ਇਸ ਤੋਂ ਵੱਡਾ ਲਾਭ ਇਹ ਪੁੱਜਾ ਹੈ ਕਿ ਇਸਨੇ ਆਪਣੀ ਸੁਤੰਤਰ ਪਛਾਣ ਕਾਇਮ ਕਰਨ ਵਿੱਚ ਵਧੇਰੇ ਪ੍ਰਤੀਬੱਧਤਾ ਵਿਖਾਈ ਹੈ ਤੇ ਪੰਜਾਬੀ ਕਵੀਆਂ ਨੇ ਅਭਿਵਿਅਕਤੀ ਦੇ ਨਵੇਂ ਤੋਂ ਨਵੇਂ ਮਾਧਿਅਮ ਤਲਾਸ਼ ਕੀਤੇ ਹਨ।

*ਮੁਖੀ, ਭਾਈ ਵੀਰ ਸਿੰਘ ਚੇਅਰ,*
*ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ-੧੬੦੦੧੪*

# ਸਿੰਧੀ ਸਮਾਜ ਨੂੰ ਸਿੱਖਾਂ ਨਾਲ ਜੋੜੀ ਰੱਖਣ ਦੀ ਲੋੜ

—ਤਰਲੋਚਨ ਸਿੰਘ ਚੇਅਰਮੈਨ
ਕੌਮੀ ਘੱਟ ਗਿਣਤੀ ਕਮਿਸ਼ਨ

ਸਿੰਧੀ ਗੁਰੂ ਨਾਨਕ ਦੇਵ ਜੀ ਦੇ ਉਪਾਸ਼ਕ ਹਨ ਅਤੇ ਉਹ ਆਪਣਾ ਇਤਕਾਦ ਕੇਵਲ ਗੁਰੂ ਜੀ 'ਤੇ ਹੀ ਰੱਖਦੇ ਹਨ। ਇਸ ਤੱਥ ਬਾਰੇ ਸਾਰਾ ਜਹਾਨ ਜਾਣੂ ਹੈ। ਮੈਂ ਆਪ ਪਿਛਲੇ ੫੦ ਸਾਲਾਂ ਤੋਂ ਇਹ ਵੇਖਿਆ ਹੈ ਕਿ ਜਿਥੇ ਵੀ ਕੋਈ ਸਿੰਧੀ ਮਿਲਿਆ ਹੈ, ਉਹ ਗੁਰਬਾਣੀ ਦੀ ਸਮਝ ਰੱਖਦਾ ਹੈ। ੧੯੫੨ ਵਿਚ ਪਹਿਲੀ ਵਾਰੀ ਮੈਂ ਮਲੇਰਕੋਟਲਾ ਮਿਊਂਸਪਲ ਕਮੇਟੀ ਦੀ ਚੋਣ ਵਿਚ ਇਕ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਵਰਕਰ ਵਜੋਂ ਗਿਆ ਸਾਂ। ਇਹ ਸਿੰਧੀਆਂ ਦਾ ਮੁਹੱਲਾ ਸੀ। ਉਹ ਸਾਰੇ ਗੁਰਦੁਆਰੇ ਜਾਂਦੇ ਸਨ ਅਤੇ ਉਨ੍ਹਾਂ ਵੋਟਾਂ ਵੀ ਅਕਾਲੀ ਉਮੀਦਵਾਰ ਨੂੰ ਪਾਈਆਂ ਸਨ। ਮੈਂ ਉਦੋਂ ਪਤਾ ਕੀਤਾ ਕਿ ਬਿਨਾਂ ਕੇਸਾਂ ਤੋਂ ਇਹ ਸਿੱਖ ਕਿਵੇਂ ਹੋ ਸਕਦੇ ਹਨ—ਤਾਂ ਇਕ ਬਜ਼ੁਰਗ ਸਿੰਧੀ ਨੇ ਮੈਨੂੰ ਦੱਸਿਆ ਕਿ ਸਿੰਧੀ ਗੁਰੂ ਨਾਨਕ ਜੀ ਦੇ ਸਮੇਂ ਤੋਂ ਹੀ ਗੁਰੂ ਘਰ ਨਾਲ ਜੁੜਨ ਲੱਗ ਗਏ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀਚੰਦ ਜੀ ਆਪ ਸਿੰਧ ਗਏ ਅਤੇ ਉਥੇ ਉਨ੍ਹਾਂ ਨੇ ਪ੍ਰਚਾਰ ਕੀਤਾ। ਸਾਰੇ ਸਿੰਧ ਵਿਚ ਉਦਾਸੀ ਡੇਰੇ ਜਾਂ ਅਖਾੜੇ ਕਾਇਮ ਕੀਤੇ। ਇਹ ਸਾਰੇ ਡੇਰੇ ਗੁਰਬਾਣੀ ਦਾ ਪ੍ਰਚਾਰ ਕਰਦੇ ਰਹੇ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਿਰਮਲੇ ਸੰਤ ਸਥਾਪਿਤ ਕੀਤੇ ਗਏ ਸਨ। ਉਨ੍ਹਾਂ ਨੂੰ ਗੁਰੂ ਜੀ ਨੇ ਹੀ ਬਨਾਰਸ ਭੇਜ ਕੇ ਵੇਦਾਂ ਦਾ ਗਿਆਨ ਦਿਵਾਇਆ ਸੀ। ਨਿਰਮਲੇ ਸੰਤਾਂ ਨੂੰ ਸਿੱਖੀ ਪ੍ਰਚਾਰ ਕਰਨ ਦਾ ਹੁਕਮ ਗੁਰੂ ਜੀ ਨੇ ਹੀ ਕੀਤਾ ਤੇ ਹਰ ਥਾਂ ਨਿਰਮਲੇ ਸੰਤਾਂ ਦੇ ਡੇਰੇ ਸਥਾਪਿਤ ਹੋਏ। ਸਿੰਧ ਵਿਚ ਵੀ ਨਿਰਮਲੇ ਸੰਤਾਂ ਨੇ ਆਪਣੇ ਅਣਗਿਣਤ ਅਖਾੜੇ ਸਥਾਪਿਤ ਕੀਤੇ। ਸਾਰੇ ਸਿੰਧੀ ਗੁਰੂ ਨਾਨਕ ਨੂੰ ਆਪਣਾ ਇਸ਼ਟ ਮੰਨਦੇ ਹਨ। ਸਾਲਾਂ ਤੋਂ ਇਹੀ ਸਿਲਸਿਲਾ ਚੱਲ ਰਿਹਾ ਹੈ। ਸਿੰਧੀ ਸਿੰਘ ਨਹੀਂ ਸਜੇ ਪਰ ਸਿੱਖ ਬਣ ਗਏ। ਟਾਵਾਂ-ਟਾਵਾਂ ਕੇਸਧਾਰੀ ਹੋਇਆ ਹੈ। ਸਿੰਧ ਵਿਚ ਅਨੇਕਾਂ ਗੁਰਦੁਆਰੇ ਵੀ ਬਣੇ। ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਸਿੰਧ ਵਿਚ ਪ੍ਰਚਾਰ ਕਰਨ ਵਾਲੇ ਮਹੰਤ ਬੁੱਢਾ ਸਿੰਘ, ਸੰਤ ਗੁਲਾਬ ਸਿੰਘ ਅਤੇ ਸੰਤ ਪ੍ਰੀਤਮ ਸਿੰਘ ਭਜਨਗੜ੍ਹ ਵਾਲੇ ਬੜੇ ਪ੍ਰਸਿੱਧ ਹਨ।

੧੯੪੭ ਤੋਂ ਪਿਛੋਂ ਬਹੁਤ ਸਾਰੇ ਸਿੰਧੀ ਉੱਠ ਕੇ ਭਾਰਤ ਆ ਗਏ। ਲੱਖਾਂ ਸਿੰਧੀ ਉਥੇ ਰਹਿ ਵੀ ਗਏ। ਅਜੇ ਵੀ ਜਿਹੜੇ ਹਿੰਦੂ ਸਿੰਧ ਵਿਚ ਰਹਿੰਦੇ ਹਨ, ਉਹ ਗੁਰੂ ਘਰ ਵਿਚ ਵਿਸ਼ਵਾਸ ਰੱਖਦੇ ਹਨ। ਪੰਜਾ ਸਾਹਿਬ ਅਤੇ ਨਨਕਾਣਾ ਸਾਹਿਬ ਗੁਰਦੁਆਰਿਆਂ ਵਿਚ ਜਦੋਂ ਸਿੱਖ ਯਾਤਰਾ ਜਾਂਦੇ ਹਨ, ਲੰਗਰ ਦਾ ਸਾਰਾ ਪ੍ਰਬੰਧ ਅਤੇ ਹੋਰ ਸੇਵਾ ਸਿੰਧੀ ਸੰਗਤ ਸਿੰਧ ਤੋਂ ਆ ਕੇ ਕਰਦੀ ਹੈ।

ਸਿੱਖਾਂ ਨੇ ਕਦੇ ਇਸ ਬਾਰੇ ਸੋਚਿਆ ਨਹੀਂ ਕਿ ਏਨੀ ਸ਼ਰਧਾ ਵਾਲੇ ਸਿੱਖ ਸਾਡੇ ਤੋਂ ਦੂਰ ਕਿਉਂ ਜਾ ਰਹੇ ਹਨ ? ਜੋ ਸਿੰਧੀ ਗੁਰੂ ਨਾਨਕ ਜੀ ਤੋਂ ਬਿਨਾਂ ਕਿਸੇ ਹੋਰ ਨੂੰ ਮੰਨਦੇ ਨਹੀਂ, ਅੱਜ ਗੁਰਦੁਆਰੇ ਤੋਂ ਲਾਂਭੇ ਜਾ ਰਹੇ ਹਨ। ਜਿੰਨੇ ਸਿੰਧੀ ਗੁਰਦੁਆਰੇ ਸਨ, ਉਹ ਮੰਦਿਰ ਦਾ ਰੂਪ ਧਾਰਨ ਕਰਦੇ ਜਾ ਰਹੇ ਹਨ। ਕਿਸੇ ਵਕਤ ਪ੍ਰਸਿੱਧ ਵਿਦਵਾਨ ਸਾਧੂ ਟੀ.ਐਲ. ਵਾਸਵਾਨੀ, ਜਿਸ ਨੇ ਸਿੱਖ ਧਰਮ ਬਾਰੇ ਕਈ ਕਿਤਾਬਾਂ ਲਿਖੀਆਂ ਅਤੇ ਉਸ ਨੇ ਪੂਨੇ ਵਿਚ ਇਕ ਆਸ਼ਰਮ ਵੀ ਬਣਵਾਇਆ, ਅੱਜ ਉਸ ਦੀ ਗੱਦੀ 'ਤੇ ਬੈਠੇ ਦਾਦਾ ਵਾਸਵਾਨੀ ਆਪਣੇ-ਆਪ ਨੂੰ ਸਿੱਖੀ ਤੋਂ ਦੂਰ ਲਿਜਾ ਚੁੱਕੇ ਹਨ। ਉਨ੍ਹਾਂ ਦੀ ਬੜੀ ਮਾਨਤਾ ਹੈ। ਪ੍ਰਚਾਰ ਕਰਨ ਵਕਤ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਹੀ ਆਧਾਰ ਬਣਾਉਂਦੇ ਹਨ, ਪਰ ਉਹ ਕਦੇ ਇਹ ਨਹੀਂ ਆਖਦੇ ਕਿ ਉਹ ਸਿੱਖ ਹਨ। ਗੁਰਦੁਆਰਿਆਂ ਦੀਆਂ ਚੋਣਾਂ ਦੌਰਾਨ ਹੁੰਦੇ ਲੜਾਈ ਝਗੜੇ ਸਿੰਧੀਆਂ ਨੂੰ ਡਰਾਉਂਦੇ ਰਹੇ ਹਨ। ਸਿੰਧੀ ਬੜੇ ਨਾਜ਼ਕ ਮਿਜਾਜ਼ ਅਤੇ ਅਮਨ-ਪਸੰਦ ਲੋਕ ਹਨ ਅਤੇ ਅਧਿਆਤਮਿਕ ਜੀਵਨ ਵਿਚ ਵਿਸ਼ਵਾਸ ਰੱਖਦੇ ਹਨ। ਉਹ ਕੱਟੜਤਾ ਵਾਲੇ ਰੂਪ ਨੂੰ ਧਾਰਨ ਨਹੀਂ ਕਰਦੇ, ਸਗੋਂ ਇਸ ਪਾਸਿਓਂ ਦੂਰ ਭੱਜਦੇ ਹਨ। ਦੂਜਾ ਉਹ ਡਰਦੇ ਹਨ ਕਿ ਉਨ੍ਹਾਂ ਦੇ ਧਾਰਮਿਕ ਅਸਥਾਨਾਂ ਉੱਤੇ ਕੋਈ ਹੋਰ ਕਬਜ਼ਾ ਨਾ ਕਰ ਲਵੇ।

ਇਹੋ ਹੀ ਵਜ੍ਹਾ ਹੈ ਕਿ ਉਨ੍ਹਾਂ ਨੇ ਗੁਰਦੁਆਰਿਆਂ ਦੇ ਨਾਂਅ ਹੀ ਬਦਲ ਦਿੱਤੇ ਹਨ। ਕੁਝ ਅਸੀਂ ਆਪ ਵੀ ਬੜੀ ਸੋੜੀ ਨੀਤੀ ਅਪਣਾਉਣ ਲੱਗ ਪਏ ਹਾਂ ਅਤੇ ਚਾਹੁੰਦੇ ਹਾਂ ਕਿ ਹਰ ਗੱਲ ਸੌ ਫੀਸਦੀ ਸਾਡੇ ਅਨੁਸਾਰ ਹੋਵੇ। ਹੁਕਮਨ ਅਤੇ ਜਬਰਨ, ਅਸੀਂ ਆਪਣੇ ਦ੍ਰਿਸ਼ਟੀਕੋਣ ਨੂੰ ਮਨਾਉਣਾ ਚਾਹੁੰਦੇ ਹਾਂ। ਇਸ ਕਰਕੇ ਸਾਡੇ ਨਾਲੋਂ ਕਈ ਵਰਗ ਵੱਖਰੇ ਹੋ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈ ਕੇ ਕਥਾ ਕਰਨ 'ਤੇ ਵੀ ਅਸੀਂ ਕਈ ਸੰਤਾਂ ਉੱਤੇ ਇਤਰਾਜ਼ ਕੀਤਾ ਹੈ। ਇਸੇ ਕਾਰਨ

ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੀ ਛੱਡ ਗਏ ਹਨ। ਸਾਡੇ ਵਿਚ ਕੱਟੜਪੁਣਾ ਜ਼ਿਆਦਾ ਆ ਗਿਆ ਹੈ। ਅਸੀਂ ਰਹਿਤ-ਮਰਿਆਦਾ ਦੇ ਨਾਂਅ ਉੱਤੇ ਰੀਤੀਵਾਦ ਦੇ ਉਪਾਸ਼ਕ ਬਣ ਗਏ ਅਤੇ ਗੁਰੂ ਸ਼ਬਦ ਤੋਂ ਦੂਰ ਚਲੇ ਗਏ ਹਾਂ। ਇਸੇ ਹੀ ਕਰਕੇ ਸਾਡੇ ਨਾਲੋਂ ਸਿੰਧੀ ਟੁੱਟ ਗਏ ਹਨ, ਪਰ ਚੰਗੀ ਗੱਲ ਇਹ ਹੈ ਕਿ ਉਹ ਅਜੇ ਵੀ ਨਿਰਮਲੇ ਸੰਤਾਂ ਅਤੇ ਉਦਾਸੀ ਅਖਾੜਿਆਂ ਨਾਲ ਜੁੜੇ ਹੋਏ ਹਨ।

ਮੈਂ ਪਿੱਛੇ ਜਿਹੇ ਰਿਸ਼ੀਕੇਸ਼ ਗਿਆ ਸਾਂ। ਉਥੇ ਸਿੱਖੀ ਪ੍ਰਚਾਰ ਦੀ ਲਹਿਰ ਚੱਲ ਰਹੀ ਹੈ। ਉਥੇ ਨਿਰਮਲੇ ਸੰਤਾਂ ਵੱਲੋਂ ਕਈ ਸੰਸਥਾਵਾਂ ਚਲਾਈਆਂ ਜਾ ਰਹੀਆਂ ਹਨ। ਨਿਰਮਲੇ ਸੰਤਾਂ ਵੱਲੋਂ ਚਲਾਏ ਜਾ ਰਹੇ ਸਕੂਲਾਂ ਅਤੇ ਹਸਪਤਾਲਾਂ ਦੀ ਮਾਇਆ ਸਿੰਧੀਆਂ ਵੱਲੋਂ ਆ ਰਹੀ ਹੈ। ਇਕ ਸਿੰਧੀ ਪਗਰਾਨੀ ਪਰਿਵਾਰ ਨੇ ਇਕ ਪਬਲਿਕ ਸਕੂਲ ਚਲਾਇਆ ਹੈ, ਜਿਸ ਦਾ ਨਾਂਅ ਵੀ ਪਗਰਾਨੀ ਨਿਰਮਲ ਸਕੂਲ ਰੱਖਿਆ ਗਿਆ ਹੈ। ਉਥੇ ਇਕ ਹੋਰ ਸਕੂਲ ਬਣ ਰਿਹਾ ਹੈ। ਉਸ ਦੀ ਸੇਵਾ ਵੀ ਸਿੰਧੀਆਂ ਨੇ ਕੀਤੀ ਹੈ। ਇਹ ਡੇਰੇ ਦੇ ਸੰਚਾਲਕ ਮਹੰਤ ਰਾਮ ਸਿੰਘ ਤੇ ਬਾਬਾ ਜੋਧ ਸਿੰਘ ਜੀ ਹਨ।

ਦਾਦਾ ਚੇਲਾ ਰਾਮ ਸਿੱਖੀ ਦਾ ਸਭ ਤੋਂ ਵੱਡਾ ਪ੍ਰਚਾਰਕ ਸੀ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦੀ ਬੇਟੀ ਕਮਲਾ ਨੇ ਇਹ ਸੇਵਾ ਸੰਭਾਲੀ। ਅੱਜ ਕਲ੍ਹ ਉਨ੍ਹਾਂ ਦਾ ਬੇਟਾ ਲਛਮਣ ਚੇਲਾ ਰਾਮ ਇਹ ਸੇਵਾ ਸੰਭਾਲ ਰਿਹਾ ਹੈ। ਇਸ ਪਰਿਵਾਰ ਨੇ ਸਿੱਖੀ ਦੀ ਬੜੀ ਸੇਵਾ ਕੀਤੀ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਧੀ ਜ਼ਬਾਨ ਵਿਚ ਤਰਜਮਾ ਕੀਤਾ ਹੈ। ਇਸ ਤੋਂ ਇਲਾਵਾ ਉਨ੍ਹਾਂ ਨੇ ਵੱਖ-ਵੱਖ ਬਾਣੀਆਂ ਦੇ ਗੁਟਕੇ ਅਤੇ ਸਟੀਕ ਤਿਆਰ ਕੀਤੇ ਹਨ। ਗੁਰੂ ਗ੍ਰੰਥ ਸਾਹਿਬ ਦਾ ਹੋਰ ਜ਼ਬਾਨਾਂ ਵਿਚ ਵੀ ਤਰਜਮਾ ਕਰ ਰਹੇ ਹਨ। ਉਹ ਸਾਰੀ ਦੁਨੀਆਂ ਵਿਚ ਕੀਰਤਨ ਕਰਨ ਜਾਂਦੇ ਹਨ ਅਤੇ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ, ਪਰ ਉਹ ਆਪਣੇ ਧਾਰਮਿਕ ਅਸਥਾਨ ਨੂੰ ਗੁਰਦੁਆਰਾ ਨਹੀਂ ਕਹਿੰਦੇ। ਉਨ੍ਹਾਂ ਦਾ ਪੂਸਾ ਰੋਡ ਉੱਤੇ ਇਕ ਬਹੁਤ ਵੱਡਾ ਆਸ਼ਰਮ ਹੈ, ਜਿਸ ਦਾ ਨਾਂਅ ਉਨ੍ਹਾਂ ਗੁਰਦੁਆਰਾ ਨਹੀਂ 'ਨਿੱਜ ਥਾਓਂ ਮੰਦਿਰ' ਰੱਖਿਆ ਹੈ।

ਇਕ ਹੋਰ ਸਿੰਧੀ ਹੈ ਜਿਸ ਦਾ ਨਾਂਅ ਦਾਦਾ ਜਸ਼ਨ ਵਾਸਵਾਨੀ ਹੈ। ਉਹ ਸਿੱਖੀ ਦਾ ਬੜਾ ਪ੍ਰਚਾਰ ਕਰ ਰਿਹਾ ਹੈ। ਇਸੇ ਤਰ੍ਹਾਂ ਮੁੰਬਈ ਅਤੇ ਪੂਨਾ ਸਿੰਧੀਆਂ ਦੇ ਵੱਡੇ ਗੜ੍ਹ ਹਨ।

ਮੈਂ ਜਦੋਂ ਵੀ ਬਾਹਰ ਜਾਂਦਾ ਹਾਂ, ਮੈਂ ਹਮੇਸ਼ਾ ਕੋਸ਼ਿਸ਼ ਕਰਦਾ ਹਾਂ ਕਿ ਮੈਂ ਸਿੰਧੀਆਂ ਨਾਲ ਸੰਪਰਕ ਰੱਖ ਸਕਾਂ। ਹਾਂਗਕਾਂਗ ਦਾ ਸਭ ਤੋਂ ਵੱਡਾ ਧਨਾਢ ਇਕ ਸਿੰਧੀ ਹੈ, ਜਿਸ ਦਾ ਨਾਂਅ ਹਰੀ ਲੀਲਾ ਹੈ। ਉਸ ਨੇ ਆਪਣੇ ਘਰ ਵਿਚ ਗੁਰਦੁਆਰਾ ਬਣਾਇਆ ਹੋਇਆ ਹੈ, ਜਿਸ ਨੂੰ ਉਸ ਨੇ ਸੋਨੇ ਅਤੇ ਹੀਰੇ-ਜਵਾਹਰਾਤ ਨਾਲ ਸਜਾਇਆ ਹੋਇਆ ਹੈ। ਇਥੋਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਉਸ ਦੇ ਵਿਚ ਸਿੱਖੀ ਪ੍ਰਤੀ ਕਿੰਨੀ ਸ਼ਰਧਾ ਹੈ। ਦਾਦਾ ਈਸ਼ਵਰ ਬੇਲਾਹਨੀ ਨੇ ਖੰਡਾਲਾ 'ਚ ਇਕ ਬਹੁਤ ਵੱਡਾ ਗੁਰਦੁਆਰਾ ਬਣਵਾਇਆ ਹੈ ਅਤੇ ਹੁਣ ਉਹ ਲੰਡਨ ਵਿਚ ਇਕ ਵੱਡਾ ਗੁਰਦੁਆਰਾ ਬਣਾ ਰਿਹਾ ਹੈ। ਸਪੇਨ ਵਿਚ ਇਕ ਜਜ਼ੀਰਾ ਹੈ-ਟੈਨਰਿਫ। ਉਥੇ ਇਕ ਸ਼ਾਨਦਾਰ ਗੁਰਦੁਆਰਾ ਬਣਾਇਆ ਗਿਆ ਹੈ, ਜਿਸ ਨੂੰ ਸਿੰਧੀਆਂ ਨੇ ਹੀ ਬਣਵਾਇਆ ਹੈ। ਸਿੰਧੀਆਂ ਦਾ ਦੁਬਈ ਵਿਚ ਵੀ ਇਕ ਵੱਖਰਾ ਗੁਰਦੁਆਰਾ ਹੈ। ਅਮਰੀਕਾ ਵਿਚ ਸਿੱਖਾਂ ਦੇ ਜਿੰਨੇ ਗੁਰਦੁਆਰੇ ਹਨ, ਉਨ੍ਹਾਂ ਵਿਚ ਸਭ ਤੋਂ ਵੱਧ ਪੈਸਾ ਸਿੰਧੀ ਦਿੰਦੇ ਹਨ।

ਭਾਰਤ ਦੇ ਉਪ ਪ੍ਰਧਾਨ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਵੀ ਸਿੰਧੀ ਹਨ। ਇਕ ਸਮਾਗਮ ਵਿਚ ਉਨ੍ਹਾਂ ਨੇ ਦੱਸਿਆ ਸੀ ਕਿ ਜਦੋਂ ਉਨ੍ਹਾਂ ਦਾ ਜਨਮ ਹੋਇਆ ਸੀ, ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਸੀ। ਉਨ੍ਹਾਂ ਦੀ ਸ਼ਾਦੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫੇਰਿਆਂ ਨਾਲ ਹੋਈ ਸੀ ਅਤੇ ਉਨ੍ਹਾਂ ਦੇ ਬੱਚਿਆਂ ਦੇ ਨਾਂਅ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰੱਖੇ ਗਏ ਹਨ ਅਤੇ ਉਨ੍ਹਾਂ ਦੇ ਵਿਆਹ ਵੀ ਲਾਵਾਂ ਨਾਲ ਹੀ ਹੋਏ ਹਨ। ਅਜਿਹੀ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਦੀ ਮਾਨਤਾ ਦੀ ਹੋਰ ਕਿਥੇ ਮਿਲਦੀ ਹੈ। ਉਹ ਗੁਰੂ ਨਾਨਕ ਸਾਹਿਬ ਦੇ ਪੱਕੇ ਉਪਾਸ਼ਕ ਹਨ।

ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ ਕਿ ਚਾਰ ਸਾਲ ਪਹਿਲਾਂ ਉਡਦੇ ਜਹਾਜ਼ ਵਿਚ ਇਕ ਸ਼ਾਦੀ ਹੋਈ ਸੀ। ਜਹਾਜ਼ ਮੁੰਬਈ ਤੋਂ ਉਡਿਆ ਸੀ ਤੇ ਉਹ ਪੰਜ ਘੰਟੇ ਉੱਪਰ ਰਿਹਾ ਸੀ ਅਤੇ ਵਿਆਹ ਦੀਆਂ ਰਸਮਾਂ ਜਹਾਜ਼ ਵਿਚ ਹੀ ਪੂਰੀਆਂ ਕੀਤੀਆਂ ਗਈਆਂ ਸਨ। ਉਹ ਜੋੜਾ ਸਿੰਧੀ ਪਰਿਵਾਰ ਨਾਲ ਸੰਬੰਧ ਰੱਖਦਾ ਸੀ ਅਤੇ ਉਨ੍ਹਾਂ ਦਾ ਵਿਆਹ ਵੀ ਜਹਾਜ਼ ਵਿਚ ਸ੍ਰੀ ਗ੍ਰੰਥ ਸਾਹਿਬ ਦੇ ਸਾਹਮਣੇ ਲਾਵਾਂ-ਫੇਰਿਆਂ ਨਾਲ ਹੋਇਆ ਸੀ। ਇਹ ਸ਼ਰਧਾ ਦੀ ਗੱਲ ਹੈ। ਇਹ ਵਿਆਹ ਗਿੰਨੀ ਬੁੱਕ ਆਫ ਰਿਕਾਰਡ ਵਿਚ ਵੀ ਦਰਜ ਹੈ।

ਮੇਰੀ ਸਿੱਖ ਲੀਡਰਸ਼ਿਪ ਨੂੰ ਬੇਨਤੀ ਹੈ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਸਿੱਖੀ ਤੋਂ ਦੂਰ ਜਾ ਰਹੇ ਵਰਗਾਂ ਅਤੇ ਜਮਾਤਾਂ ਨੂੰ ਆਪਣੇ ਨਾਲ ਲੈ ਕੇ ਚੱਲਣ ਦੇ ਯਤਨ ਕਰਨ, ਉਨ੍ਹਾਂ ਦਾ ਭਰੋਸਾ ਜਿੱਤਣ ਅਤੇ ਜੇ ਕੋਈ ਗਲਤ-ਫਹਿਮੀ ਹੈ ਤਾਂ ਉਹ ਆਪਸੀ ਗੱਲਬਾਤ ਰਾਹੀਂ ਦੂਰ ਕਰਨ। ਅੱਜ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਦਿੱਲੀ

ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਜਿਹਾ ਕੋਈ ਉਪਰਾਲਾ ਨਹੀਂ ਕੀਤਾ। ਸਾਨੂੰ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਦਾ ਸਤਿਕਾਰ ਕਰੀਏ। ਇਨ੍ਹਾਂ ਦੇ ਮਨ ਵਿਚੋਂ ਡਰ ਕੱਢੀਏ ਅਤੇ ਇਨ੍ਹਾਂ ਨੂੰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਲਈ ਉਤਸ਼ਾਹਿਤ ਕਰੀਏ।

ਮੇਰਾ ਸੁਝਾਅ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਇਕ 'ਵੱਖਰਾ ਸੈੱਲ' ਕਾਇਮ ਕੀਤਾ ਜਾਵੇ ਜਿਹੜਾ ਕੇਵਲ ਸਿੰਧੀਆਂ ਨਾਲ ਸੰਪਰਕ ਕਾਇਮ ਕਰੇ। ਉਹ ਇਹ ਵੀ ਜਾਣਕਾਰੀ ਇਕੱਠੀ ਕਰੇ ਕਿ ਸਿੰਧੀ ਕਿਥੇ-ਕਿਥੇ ਹਨ। ਇਸ ਕੰਮ ਲਈ ਨਿਰਮਲੇ ਸੰਤਾਂ ਦਾ ਸਹਿਯੋਗ ਲਿਆ ਜਾ ਸਕਦਾ ਹੈ। ਉਨ੍ਹਾਂ ਦੇ ਸੰਪਰਕ ਨਾਲ ਸਿੰਧੀ ਪਰਿਵਾਰਾਂ ਤੱਕ ਪਹੁੰਚ ਕੀਤੀ ਜਾ ਸਕਦੀ ਹੈ। ਸਾਨੂੰ ਅਜਿਹਾ ਪ੍ਰਚਾਰ ਕਰਨਾ ਚਾਹੀਦਾ ਹੈ, ਜਿਸ ਨਾਲ ਨਾ ਸਿਰਫ ਸਿੰਧੀਆਂ ਬਲਕਿ ਉਨ੍ਹਾਂ ਸਾਰੇ ਲੋਕਾਂ ਦੇ ਮਨਾਂ ਵਿਚੋਂ ਡਰ ਨਿਕਲ ਜਾਵੇ, ਜਿਹੜੇ ਗੁਰੂ ਨਾਨਕ ਦੇ ਨਾਮ-ਲੇਵਾ ਹਨ, ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਤੇ ਆਧਾਰ ਰੱਖਦੇ ਹਨ, ਉਨ੍ਹਾਂ ਦੇ ਮਨ ਵਿਚ ਸਿੱਖੀ ਪ੍ਰਤੀ ਸ਼ਰਧਾ ਹੈ ਪਰ ਉਹ ਡਰ ਕੇ ਸਿੱਖੀ ਤੋਂ ਦੂਰ ਜਾ ਰਹੇ ਹਨ, ਗੁਰਦੁਆਰਿਆਂ ਤੋਂ ਦੂਰ ਜਾ ਰਹੇ ਹਨ। ਕਦੇ ਸੋਚਿਆ ਜੇ ਕਿ ਸਾਡੀ ਤੰਗਦਿਲੀ ਨਾਲ ਕਿੰਨੇ ਵਰਗ ਸਾਡੇ ਤੋਂ ਵੱਖ ਹੋਏ। ਕੀ ਉਹ ਸਿੱਖੀ ਪਿਆਰ ਛੱਡ ਗਏ ? ਨਹੀਂ, ਉਹ ਕੇਵਲ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਤੇ ਨਿਰਭਰ ਹਨ-ਅੱਜ ਦੁਨੀਆਂ ਤੰਗਦਿਲੀ ਤੋਂ ਅੱਗੇ ਨਿਕਲੀ ਹੈ, ਕਿਧਰੇ ਤਾਂ ਸਾਨੂੰ ਉਨ੍ਹਾਂ ਨਾਲ ਮਿਲਣ ਦਾ ਰਾਹ ਲੱਭਣਾ ਪਵੇਗਾ।

ਮੈਨੂੰ ਨਾਮਧਾਰੀ ਸੰਸਥਾ ਵਿਚ ਜਾਣ ਦਾ ਅਵਸਰ ਮਿਲਦਾ ਰਿਹਾ ਹੈ—ਨਿਰੋਲ ਕੀਰਤਨ ਤੇ ਉਹ ਵੀ ਰਾਗਾਂ 'ਤੇ ਆਧਾਰਿਤ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਨੇ ਜਦ ਇਸ ਸੰਸਥਾ ਦੀ ਕਮਾਂਡ ਸੰਭਾਲੀ ਤਾਂ ਦਸਤਾਰਬੰਦੀ ਰਸਮ 'ਤੇ ਸਾਰੇ ਸਿੱਖ ਲੀਡਰ ਸਣੇ ਮਾਸਟਰ ਤਾਰਾ ਸਿੰਘ ਦੇ ਆਪ ਉਥੇ ਪੁੱਜੇ, ਕਦੇ ਨਿਖੇੜਾ ਨਹੀਂ ਹੋਇਆ। ਪਰ ਅੱਜ ਕਈ ਆਵਾਜ਼ਾਂ ਉਠਦੀਆਂ ਹਨ, ਅਸੀਂ ਬਹਾਨੇ ਲੱਭਦੇ ਹਾਂ ਲੜਨ ਦੇ ਅਤੇ ਵੱਖ ਕਰਨ ਦੇ, ਜੋੜਨਾ ਸਿੱਖੋ, ਤੋੜਨਾ ਸੌਖਾ ਹੈ।

ਮੈਂ ਫਿਰ ਕਦੇ ਲਿਖਾਂਗਾ ਬਾਬਾ ਸ੍ਰੀਚੰਦ ਤੇ ਪੈਰੋਕਾਰਾਂ ਬਾਰੇ ਅਤੇ ਉਨ੍ਹਾਂ ਦੇ ਉਦਾਸੀ ਅਖਾੜਿਆਂ ਬਾਰੇ, ਹੈਰਾਨ ਹੁੰਦੇ ਹਾਂ ਕਿ ਉਹ ਹੁਣ ਵੀ ਗੁਰੂ ਨਾਨਕ ਦੇਵ ਜੀ ਨੂੰ ਮੰਨਦੇ ਹਨ।

ਸਿੰਧੀ ਸਮਾਜ ਨੂੰ ਜੱਫੀਆਂ ਪਾਵੋ। ਆਪਣੇ ਪ੍ਰਚਾਰਕ ਉਨ੍ਹਾਂ ਵਿਚ ਭੇਜੋ। ਅੱਜ ਸਮੇਂ ਦੀ ਲੋੜ ਨੂੰ ਸਮਝੋ। ਵਿਸ਼ਾਲ ਹਿਰਦੇ ਨਾਲ ਉਨ੍ਹਾਂ ਨੂੰ ਪਿਆਰ ਕਰੋ।

## ਸਹਿਯੋਗ

- ਸੰਤ ਕਸ਼ਮੀਰ ਸਿੰਘ ਸੇਵਕ ਸ੍ਰੀ ਭੈਣੀ ਸਾਹਿਬ ਦੇ ਪਿਤਾ ਸੰਤ ਮਾਨ ਸਿੰਘ ਜੀ ਦੇ ਭੋਗ ਸਮਾਗਮ ਸਮੇਂ ਪਰਿਵਾਰ ਵਲੋਂ ੫੦੦-੦੦
- ਬੀਬੀ ਬਾਲ ਕੌਰ ਸੁਪਤਨੀ ਸ. ਗੁਰਚਰਨ ਸਿੰਘ ਦਲਮੋਤਰਾ ਅਮਨ ਨਗਰ ਜਲੰਧਰ ਦੀ ਅੰਤਮ ਅਰਦਾਸ ਮੌਕੇ ਪਰਿਵਾਰ ਵਲੋਂ ੨੦੦-੦੦
- ਸੁਰ ਨਾਦ ਸੰਗੀਤ ਅਕੈਡਮੀ ਯੂ.ਕੇ. ਵਲੋਂ ਸ. ਗੁਰਦੇਵ ਸਿੰਘ ਸਰੋਦ ਵਾਦਕ ਰਾਹੀਂ ੧੦੦੦-੦੦
- ਸ. ਅਮਰੀਕ ਸਿੰਘ ਸ਼ੰਕਰ ਗਾਰਡਨ ਜਲੰਧਰ ਰਾਹੀਂ ਪ੍ਰਾਪਤ ਗੁਪਤ ਦਾਨ ੧੫੦੦-੦੦
- ਨਾਮਧਾਰੀ ਸੰਗਤ ਬਸਤੀ ਬੂਰੇ ਖਾਂ ਦਸਮੇਸ਼ ਪੁਰਬ ਸਮੇਂ ੨੫੦-੦੦
- ਪ੍ਰਧਾਨ ਦਰਸ਼ਨ ਸਿੰਘ ਬਸਤੀ ਬੂਰੇ ਖਾਂ ਜਲੰਧਰ ਦੇ ਨਿਧਨ ਬਾਦ ਸ਼ਰਧਾਂਜਲੀ ਸਮਾਗਮ ਸਮੇਂ ੨੦੦-੦੦
- ਨਾਮਧਾਰੀ ਸੰਗਤ ਜੰਮੂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੀ ਖੁਸ਼ੀ ਵਿਚ ੧੫੦੦-੦੦
- ਸੂਬਾ ਗੁਰਦਿਆਲ ਸਿੰਘ ਯੂ.ਕੇ. ਵਲੋਂ ੨੦ ਪੌਂਡ
- ਸੰਤ ਤਾਰਾ ਸਿੰਘ ਅਨਜਾਣ ਅਤੇ ਸੰਤ ਬਲਕਾਰ ਸਿੰਘ ਪਰਿਵਾਰ ਵਲੋਂ ਆਪਣੇ ਪਿਤਾ ਜੀ ਸੰਤ ਭਗਤ ਸਿੰਘ ਅਤੇ ਮਾਤਾ ਜੀ ਬੀਬੀ ਸੰਤ ਕੌਰ ਦੀ ਯਾਦ ਵਿਚ ਮੇਲੇ ਸਮੇਂ ੨੫੦-੦੦

# ਸ੍ਰੀ ਭੈਣੀ ਸਾਹਿਬ ਦਾ ਅਦਭੁੱਤ ਨਜ਼ਾਰਾ

*—ਜਸਵਿੰਦਰ ਜੀਤ ਸਿੰਘ ਬਾਜਵਾ*

ਨਾਮਧਾਰੀ ਲਹਿਰ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭਾਰਤੀ ਇਤਿਹਾਸ ਦੀ ਇਕ ਅਦੁੱਤੀ ਅਤੇ ਕਰਮਸ਼ੀਲ, ਸਖਸ਼ੀਅਤ ਅਤੇ ਰੂਹਾਨੀਅਤ ਦੇ ਪੁੰਜ ਮਹਾਂਪੁਰਖ ਸਨ। ਮੈਂ ਕਦੀ ਵੀ ਨਾਮਧਾਰੀਆਂ ਦੇ ਇਤਿਹਾਸ ਨੂੰ ਨਹੀਂ ਸੀ ਏਨਾ ਪੜ੍ਹਿਆ ਅਤੇ ਨਾ ਹੀ ਕੁਝ ਇਸਦੇ ਇਤਿਹਾਸ ਬਾਰੇ ਏਨਾ ਕੋਈ ਜਾਣਦਾ ਸੀ। ਮੈਂ ਪਹਿਲੀ ਵਾਰੀ ਸ੍ਰੀ ਭੈਣੀ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਆਪਣੇ ਤਾਏ ਪਰਿਵਾਰ ਨਾਲ ਗਿਆ, ਜੋ ਕਿ ਮੈਂ ਪਹਿਲਾਂ ਕਦੇ ਨਹੀਂ ਸੀ ਵੇਖਿਆ। ਸ੍ਰੀ ਭੈਣੀ ਸਾਹਿਬ ਦਾ ਸ਼ਾਂਤ-ਮਾਹੌਲ, ਅਦਭੁੱਤ ਦ੍ਰਿਸ਼, ਸਿਤਾਰ-ਵਾਦਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਛਤਰ-ਛਾਇਆ ਦੇ ਸ਼ਸੋਭਿਤ ਦਰਸ਼ਨ ਕਰਕੇ ਮੈਂ ਹਮੇਸ਼ਾਂ ਲਈ ਆਪਣੇ ਨਾਮਧਾਰੀ ਦਰਬਾਰ ਨਾਲ ਜੁੜ ਗਿਆ। ਹਾਲਾਂਕਿ ਸਾਡੇ ਵੱਡੇ-ਵਡੇਰੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਹੋਰਾਂ ਨਾਲ ਏਨੀ ਨੇੜਤਾ ਸੀ। ਸਾਨੂੰ ਲੋਕ ਚੰਦੋਵਾਲੀਏ ਕਹਿਕੇ ਸੱਦਦੇ ਹੁੰਦੇ ਸਨ। ਜਦ ਅਸੀਂ ਹਰਿਆਣੇ ਸਿਰਸਾ ਜ਼ਿਲ੍ਹਾ ਪਿੰਡ ਪਰਤਾਪ ਨਗਰ ਐਲਨਾਬਾਦ ਤੋਂ ਪੰਜਾਬ-ਅੰਮ੍ਰਿਤਸਰ ਜ਼ਿਲ੍ਹਾ ਪਿੰਡ ਰਮਦਾਸ-ਅਜਨਾਲਾ ਵਿਖੇ ਆ ਕੇ ਵੱਸ ਗਏ ਤਾਂ ਸਾਡੇ ਮਾਤਾ-ਪਿਤਾ ਖੁੱਲ੍ਹੇ ਪਹਿਰਾਵੇ ਪਾਉਣ ਲੱਗੇ ਅਤੇ ਖੁਲ੍ਹੇ ਸਿੱਖ ਨਾਮਧਾਰੀਆਂ ਦੀ ਤਰ੍ਹਾਂ ਰਹਿਣ ਲੱਗੇ ਪਏ, ਅਗੋਂ ਅਸੀਂ ਵੀ ਇਸ ਤੋਂ ਜ਼ਿਆਦਾ ਖੁਲਮ-ਖੁੱਲ੍ਹੇ ਹੋ ਗਏ। ਕਦੀ ਸਾਨੂੰ ਆਪਣੇ ਨਾਮਧਾਰੀ ਦਰਬਾਰ ਨਹੀਂ ਲਿਜਾਇਆ ਗਿਆ। ਬਸ ਇਸ ਕਾਰਨ ਅਸੀਂ ਵੀ ਪਿਛੇ ਹੋ ਗਏ। ਮੈਂ ਆਪਣੇ ਭੁੱਲ ਚੁੱਕੇ ਗੌਰਵਮਈ ਵਿਰਸੇ ਨੂੰ ਯਾਦ ਕਰਦਿਆਂ ਨਾਮਧਾਰੀ ਪੰਥ ਨਾਲ ਜੁੜਨ ਦੀ ਯੋਜਨਾ ਬਣਾਈ ਅਤੇ ਸਵਾ ਮਹੀਨੇ ਦੀ ਸੇਵਾ ਸ੍ਰੀ ਭੈਣੀ ਸਾਹਿਬ ਸੁੱਖ ਲਈ। ਮੈਂ ਸਮਝਦਾ ਹਾਂ ਕਿ ਜੋ ਨਾਮਧਾਰੀ ਪੰਥ ਕੋਲੋਂ ਬੀਤੇ 'ਚੋਂ ਹੀ ਨਹੀਂ ਸਗੋਂ ਵਰਤਮਾਨ ਵਿਚ ਵੀ ਬਹੁਤ ਕੁਝ ਸਿਖਣ ਨੂੰ ਤੇ ਸਮਝਣ ਨੂੰ ਮਿਲਦਾ ਹੈ। ਨਾਮਧਾਰੀ ਸੰਪਰਦਾਇ 'ਚ ਏਨਾ ਪਿਆਰ, ਹਰ ਖੇਤਰ ਵਿਚ ਪੰਜਾਬੀ ਸਾਹਿਤ ਵਿਅਕਤੀਗਤ ਪੱਧਰ ਤੇ ਸੰਗੀਤ, ਖੇਡਾਂ ਫਿਲਮਾਂ ਜਾਨੀ ਕਿ ਹਰੇਕ ਖੇਤਰ ਵਿਚ ਬੀਜ ਰੂਪ ਵਿਚ ਪੁੰਗਰਨ ਵਾਲੀਆਂ ਸਭਾਵਾਂ, ਪ੍ਰਤਿਭਾਵਾਂ, ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀ ਵਿਚ ਵੀ ਨਾਮਧਾਰੀ ਇਤਿਹਾਸ ਪੜ੍ਹਨ ਨੂੰ ਮਿਲਦਾ ਹੈ। ਮੈਂ ਇਕ ਦਿਨ ਟੀ.ਵੀ. ਤੇ ਸ਼ਹੀਦ ਭਗਤ ਸਿੰਘ ਦੀ ਫਿਲਮ ਦੇਖ ਰਿਹਾ ਸੀ ਕਿ ਭਗਤ ਸਿੰਘ ਨੇ ਵੀ ਆਪਣੀਆਂ ਲਿਖਤਾਂ ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਤੋਂ ਪ੍ਰਭਾਵਿਤ ਹੋਣ ਦੀਆਂ ਗੱਲਾਂ ਕੀਤੀਆਂ। ਫਿਰ ਦਿਮਾਗ ਅੰਦਰ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਨਾਮਧਾਰੀਆਂ ਦਾ ਇਤਿਹਾਸ ਜਾਣਨ ਲਈ ਚੰਗੀ ਤਰ੍ਹਾਂ, ਸਮਝਣ ਤੇ ਪੜ੍ਹਨ ਵੱਲ ਮੈਂ ਆਪਣਾ ਖਿਆਲ ਤੇ ਧਿਆਨ ਨਾਲ ਧਿਆਨ ਦੇਣਾ ਕੇਂਦਰਿਤ ਕੀਤਾ।

ਨਾਮਧਾਰੀ ਉਹ ਸੰਸਥਾ ਹੈ ਜਿਹੜੀ ਜੀਵਨ ਦੇ ਹਰੇਕ ਖੇਤਰ ਵਿਚ ਹੀ ਕਾਰਜਸ਼ੀਲ ਹੈ। ਅਜ਼ਾਦੀ ਦੀਆਂ ਅਨੇਕਾਂ ਮਿਸਾਲਾਂ ਜਿਵੇਂ ਸ੍ਰੀ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਗੁਰਦੁਆਰੇ ਅੱਗੇ ਗਊਆਂ ਕਤਲ ਕਰਨ ਵਾਲਾ ਬੁੱਚੜਖਾਨਾ ਦਾ ਨਾਂ ਦਿੱਤਾ। ਅਨੇਕਾਂ ਨਾਮਧਾਰੀਆਂ ਨੂੰ ਸ਼ਹੀਦੀ ਜਾਮ ਪੀਣੇ ਪਏ। ਛੋਟੇ ਬੱਚੇ ਬਿਸ਼ਨ ਸਿੰਘ ਨੇ ਅੰਗਰੇਜ਼ ਡਿਪਟੀ ਕਮਿਸ਼ਨਰ ਕਾਵਨ ਦੀ ਦਾੜ੍ਹੀ ਫੜੀ ਤਾਂ ਉਸਦੇ ਦੋਵੇਂ ਹੱਥ ਤਲਵਾਰ ਨਾਲ ਕੱਟ ਦਿੱਤੇ। ਮਲੇਰ ਕੋਟਲੇ ਵਿਚ ਤੋਪਾਂ ਨਾਲ ਉਡਾਏ ਗਏ ਸਿੰਘਾਂ ਨੇ ਬਹਾਦਰੀ ਨਾਲ ਖੁਦ ਤੋਪਾਂ ਵੱਲ ਮੂੰਹ ਕਰਕੇ ਅਜ਼ਾਦਾਨਾ ਰੂਪ ਵਿਚ ਸ਼ਹੀਦੀਆਂ ਪਾਈਆਂ ਤੇ ਵੱਡਾ ਨਾਮਧਾਰੀ ਘੱਲੂ-ਘਾਰਾ ਹੋਇਆ। ਫਾਂਸੀਆਂ ਦੇ ਰੱਸੇ ਆਪ ਗਲਾਂ ਵਿਚ ਪਾਏ। ਏਨੀਆਂ ਸ਼ਹੀਦੀਆਂ ਹੋਣ ਦੇ ਬਾਵਜੂਦ ਨਾਮਧਾਰੀਆਂ ਦੀ ਜੈ-ਜੈ ਕਾਰ ਹੋਈ।

ਨਾਮ ਗੁਰਬਾਣੀ ਦਾ ਸਿਮਰਨ ਕਰਨਾ, ਪ੍ਰਭੂ-ਭਗਤੀ ਵਿਚ ਲੀਨ ਹੋਣਾ, ਹੱਥ ਵਿਚ ਮਾਲਾ ਫੇਰਨੀ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਸਿਮਰਨ ਤੇ ਕੀਰਤਨ ਰੋਜ਼ਾਨਾ ਨਿਰੰਤਰ ਕਰਨਾ ਵੇਖਕੇ ਦਿਲ ਕਾਫੀ ਨਾਮਧਾਰੀ ਸੰਗਤ ਤੋਂ ਪ੍ਰਭਾਵਿਤ ਹੋਇਆ। ਆਪਣੇ ਮਹੱਤਵ-ਪੂਰਨ ਕਾਰਜਾਂ ਵਿਚ ਜੁਟਣ ਤੋਂ ਪਹਿਲਾ ਆਪਣੇ ਸਤਿਗੁਰੂ-ਜਗਜੀਤ ਸਿੰਘ ਦੇ ਰੋਜ਼ਾਨਾ ਦਰਸ਼ਨ ਕਰਨਾ ਅਤੇ ਖੁਸ਼ੀਆਂ ਪ੍ਰਾਪਤ ਕਰਕੇ ਸ੍ਰੀ ਭੈਣੀ ਸਾਹਿਬ ਦਰਬਾਰ ਤੋਂ ਖੁਸ਼ੀਆਂ ਲੈ ਕੇ ਜਾਣਾ ਵੱਖਰਾ ਹੀ ਨਜ਼ਾਰਾ ਮਿਲਿਆ ਵੇਖਣ ਨੂੰ। ਤੇ ਮਨ ਖੁਸ਼ੀਆਂ ਨਾਲ ਖਿੜ ਉਠਿਆ, ਤਾਂ ਬਾਹਰ ਆ ਕੇ ਪਾਰਕ ਵਿਚ ਬੈਠ ਗਿਆ ਤੇ ਸੋਚਣ ਲੱਗਾ ਕਿ ਸਰਦਾਰਾਂ ਦਾ ਮੁੰਡਾ ਹੋ ਕੇ ਕੇਸਾਂ ਦੀ ਬੇ-ਅਦਬੀ ਕਰਦਾ ਹਾਂ ਸ਼ੇਪਾਂ ਕਰਦਾ ਹਾਂ, ਕਿਧਰੇ ਸਤਿਗੁਰੂ ਇਸ ਕੰਮ ਤੋਂ

ਇਸ ਤਰ੍ਹਾਂ ਕਰਨਾ ਮੈਨੂੰ ਰੋਕ ਹੀ ਨਾ ਦੇਣ। ਕਈ ਤਰ੍ਹਾਂ ਦੇ ਖਿਆਲ ਮਨ ਵਿਚ ਆਉਣ ਲੱਗੇ। ਕਿਉਂਕਿ ਕਾਲਜ ਵਿਚ ਪੜ੍ਹਦੇ ਹੋਣ ਕਰਕੇ ਸ਼ੌਕੀਨੀ ਵਿਚ ਰਹਿੰਦੇ ਹਾਂ ਕਾਲਜ ਵਿਚ ਕੋਈ ਕਿਸੇ ਤਰ੍ਹਾਂ ਪ੍ਰੋਗਰਾਮ ਹੁੰਦਾ ਤਾਂ ਸਾਡਾ ਭੰਡਾਂ ਦਾ ਰੋਲ ਪ੍ਰੋਗਰਾਮ ਵਿਚ ਜ਼ਰੂਰ ਹੁੰਦਾ। ਕਈ ਅਨੇਕਾਂ ਪ੍ਰਕਾਰ ਦੇ ਨਾਟਕ ਕਰਨ ਦੇ ਭਾਗ ਵਿਚ ਜ਼ਰੂਰ ਹਿੱਸਾ ਲੈਂਦਾ। ਮੈਨੂੰ ਜ਼ਿਆਦਾਤਰ ਕਾਲਜ ਵਿਚ ਕਾਮੇਡੀਅਨ ਦੇ ਰੋਲ ਕਰਨ ਦਾ ਬੜਾ ਜ਼ਰੂਰ ਹਿੱਸਾ ਲੈਂਦਾ ਮੈਨੂੰ ਜ਼ਿਆਦਾਤਰ ਕਾਲਜ ਵਿਚ ਕਾਮੇਡੀਅਨ ਦੇ ਰੋਲ ਕਰਨ ਦਾ ਬੜਾ ਸ਼ੌਕ ਹੁੰਦਾ। ਇਸ ਕਰਕੇ ਕਿਤੇ ਮੇਰੇ ਤੇ ਇਹੋ ਜਿਹੀ ਕੋਈ ਪਾਬੰਦੀ ਨਾ ਲੱਗ ਜਾਵੇ। ਇਸ ਧਰਮ ਨਾਲ ਨੇੜਤਾ ਰੱਖਣ ਦੀ ਇਜਾਜ਼ਤ ਨਾ ਮਿਲੇ ਤਾਂ ਇਕਦਮ ਝੱਟ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਂ ਲੈ ਕੇ ਏਧਰ-ਉਧਰ ਘੁੰਮਣ ਲੱਗਾ ਅਤੇ ਮਨ ਨੂੰ ਸਮਝਾਉਣ ਲੱਗਾ ਕਿ ਜਿਸ ਤਰ੍ਹਾਂ ਮੇਰਾ ਦਿਲ ਸਤਿਗੁਰੂ ਨੂੰ ਯਾਦ ਕਰਨ ਲੱਗ ਪਿਆ ਹੈ, ਜਿਸਨੂੰ ਕਦੇ ਇਸ ਧਰਮ ਬਾਰੇ ਕੋਈ ਪਤਾ ਨਹੀਂ ਸੀ ਅਤੇ ਨਾ ਹੀ ਨਾਮਧਾਰੀ ਪੰਥ ਨਾਲ ਜੁੜਨ ਲਈ ਕਦੀ-ਕਾਹਲੀ ਕਦਮ ਪੁਟਦਿਆਂ ਏਨਾ ਮਜ਼ਾ ਆ ਰਿਹਾ ਸੀ। ਏਨਾ ਚਾਅ ਚੜ੍ਹਿਆ ਸੀ ਅਤੇ ਖੁਸ਼ੀ ਨਾਲ ਆਪਣੇ ਮਨ ਨੂੰ ਕਹਿ ਰਿਹਾ ਸੀ ਕਿ ਦਿਲਾ ਹੁਣ ਤਾਂ ਇਕ ਪਲ ਵੀ ਅੱਖੋਂ ਓਹਲੇ ਸਤਿਗੁਰੂ ਨੂੰ ਵਿਸਾਰਨਾ ਏਨਾ ਔਖਾ ਹੋ ਗਿਆ ਹੈ, ਜਿੰਨਾ ਕੁ ਇਕ ਮਾਂ ਨੂੰ ਆਪਣੇ ਪੁੱਤ ਨੂੰ ਕਿਤੇ ਦੂਰ ਭੇਜਣ ਲਈ ਵਿਛੜਨ ਲੱਗਿਆ ਵਿਛੋੜਾ ਪੈਂਦਾ ਹੈ। ਏਨਾ ਦਿਲ ਨੂੰ ਝਟਕਾ ਮਹਿਸੂਸ ਹੋਇਆ ਤਾਂ ਆਪਣੇ ਆਪ ਹਰ ਵੇਲੇ ਆਪ ਮੁਹਾਰੇ ਮੂੰਹੋਂ ਧੰਨ ਸਤਿਗੁਰੂ ਜਗਜੀਤ, ਧੰਨ ਸਤਿਗੁਰੂ ਜਗਜੀਤ ਹੋਣ ਲੱਗ ਪਿਆ।

ਘੁੰਮਦਾ-ਘੁਮਾਉਂਦਾ ਮੈਂ ਬਾਹਰ ਵਾਰ ਆ ਗਿਆ ਰੋਡ ਤੇ। ਸਾਹਮਣੇ S.T.D. ਬੋਰਡ ਲੱਗਾ ਵੇਖਕੇ ਮਨ ਵਿਚ ਖਿਆਲ ਆਇਆ ਕਿ ਇਕ ਆਪਣੇ ਖਾਸ ਦੋਸਤ ਨੂੰ ਫੋਨ ਕਰ ਦੇਵਾਂ ਜੋ ਮੈਨੂੰ ਕਈ ਵਾਰੀ ਯੂ.ਪੀ. ਫੋਨ ਕਰਦਾ ਰਹਿੰਦਾ ਸੀ ਤੇ ਕਹਿੰਦਾ ਹੁੰਦਾ ਸੀ ਕਿ ਯਾਰ ਬਹੁਤ ਦੂਰ ਤੁਰ ਗਿਆ, ਤੇਰੇ ਬਿਨਾਂ ਰੌਣਕ ਹੀ ਨਹੀਂ ਲਗਦੀ। ਜਦ ਮੈਂ ਉਸਦਾ ਨੰਬਰ ਡਾਇਲ ਕੀਤਾ ਤਾਂ ਮੇਰੀ ਅਵਾਜ਼ ਪਛਾਣਦੇ ਹੋਏ ਕਹਿਣ ਲੱਗਾ (ਬਾਜਵਾ ਸਾਹਿਬ) ਸਤਿ ਸ੍ਰੀ ਅਕਾਲ। ਮੈਂ ਉਸਦੀ ਸਤਿ ਸ੍ਰੀ ਅਕਾਲ ਦਾ ਜਵਾਬ ਦਿੰਦੇ ਹੋਏ ਕਹਿਣ ਲੱਗਾ ਕਿ "ਜੇਕਰ ਤੂੰ ਹੁਣ ਮਿਲਣਾ ਜਾ (ਫੋਨ ਕਰਨਾ) ਹੋਵੇ ਤਾਂ ਸ੍ਰੀ ਭੈਣੀ ਸਾਹਿਬ (ਲੁਧਿਆਣੇ) ਵਿਖੇ ਮਿਲ ਲਵੀਂ। ਮੈਂ ਹੁਣ ਯੂ.ਪੀ. (ਬਰੇਲੀ) ਤੋਂ ਪੰਜਾਬ ਆ ਗਿਆ ਹਾਂ। ਪਰ ਆਪਣੇ ਪਿੰਡ ਰਮਦਾਸ (ਅੰਮ੍ਰਿਤਸਰ) ਨਹੀਂ ਮਿਲਾਂਗਾ। ਮੈਂ ਆਪਣੇ ਨਾਮਧਾਰੀ ਪੰਥ ਨਾਲ ਜੁੜ ਚੁੱਕਾ ਹਾਂ, ਸੇਵਾ ਕਰਨ ਲਈ ਸ੍ਰੀ ਭੈਣੀ ਸਾਹਿਬ ਆਇਆ ਹਾਂ" ਤਾਂ ਉਹ ਝੱਟ ਕਹਿਣ ਲੱਗਾ ਕੀ ਉਹ ਨਾਮਧਾਰੀਏ ਜਿੰਨਾ, ਨੂੰ ਲੋਕ 'ਕੂਕੇ' ਕਹਿੰਦੇ ਹਨ। ਮੈਂ ਕਿਹਾ ਹਾਂ ਉਹ ਹੀ ਕੂਕੇ ਹਨ। ਫਿਰ ਅਸੀਂ ਆਪਸ ਵਿਚ ਮਿਲਣ ਦਾ ਸਮਾਂ ਉਲੀਕਕੇ ਫੋਨ ਕੱਟ ਦਿੱਤੇ। ਦਿਮਾਗ ਅੰਦਰ ਕੂਕੇ ਨਾਂ ਦਾ ਸ਼ਬਦ ਰੜਕਨ ਲੱਗਾ ਕਿ ਮਨਾਂ ਨਾਮਧਾਰੀਆਂ ਨੂੰ ਕੂਕੇ ਕਿਉਂ ਕਿਹਾ ਜਾਂਦਾ ਹੈ ? ਫਿਰ ਕੂਕੇ ਨਾਂ ਦੀ ਘੋਖਨਾ ਕੀਤੀ ਪਤਾ ਚੱਲਿਆ ਕਿ ਨਾਮਧਾਰੀਆਂ ਨੂੰ ਕੂਕੇ ਇਸ ਕਰਕੇ ਕਿਹਾ ਜਾਂਦਾ ਹੈ। ਜਦੋਂ ਸ਼ਰਧਾਲੂ ਆਪਣੇ ਸਤਿਗੁਰੂ ਦਾ ਨਾਮ-ਸਿਮਰਨ ਵਿਚ ਲੀਨ ਹੋਏ ਮਸਤੀ ਵਿਚ ਮਸਤਾਨੇ ਹੋ ਜਾਂਦੇ ਹਨ ਤਾਂ ਪ੍ਰਭੂ ਭਗਤੀ ਵਿਚ ਕੂਕਾਂ ਮਾਰਨ ਲੱਗ ਪੈਂਦੇ ਹਨ। ਫਿਰ ਏਨਾ ਮਸਤਾਨਿਆਂ ਹੋਇਆਂ ਨੂੰ ਕੂਕੇ ਕਿਹਾ ਜਾਂਦਾ ਹੈ।

*ਰਮਦਾਸ-ਲਾਈਫ਼ਕ B.A. P.R.*

## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |

੬. ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ—ਜਗਦੀਸ਼ ਸਿੰਘ।

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*—ਸਹੀ*

*ਜਗਦੀਸ਼ ਸਿੰਘ*

*ਪ੍ਰਕਾਸ਼ਕ ਦੇ ਦਸਤਖਤ*

## ਗੀਤ

*(ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ)*

*—ਨਵਰਾਹੀ ਘੁਗਿਆਣਵੀ*

ਸਭਨਾਂ ਦੇ ਸਤਿਕਾਰ ਦੀ ਪਾਤਰ, ਭਗਤ ਸਿੰਘ ਦੀ ਮਾਂ।
ਮਾਣ ਕਰੋ ਜਿੰਨਾ ਵੀ ਥੋੜ੍ਹਾ, ਭਗਤ ਸਿੰਘ ਉਹ ਨਾਂ।

ਭਗਤ ਸਿੰਘ ਜੇਹੇ ਸੂਰਮੇ, ਅਣਖੀਲੇ ਇਨਸਾਨ।
ਰੋਜ਼ ਰੋਜ਼ ਪੈਦਾ ਨਾ ਹੁੰਦੇ, ਗ਼ੈਰਤਮੰਦ ਜੁਆਨ।
ਮੇਰੇ ਦਿਲ ਦੇ ਰੋਮ ਰੋਮ ਵਿਚ, ਬਲਬੀਰਾਂ ਲਈ ਥਾਂ।
ਸਭਨਾਂ ਦੇ ਸਤਿਕਾਰ ਦੀ ਪਾਤਰ....................

ਜਦ ਸਨ ਮੇਰੇ ਦੇਸ਼ ਦੁਆਲੇ, ਗ਼ੈਰਾਂ ਦੀਆਂ ਜ਼ੰਜੀਰਾਂ।
ਜਦ ਸਨ ਵਾਹੋਦਾਹੀ ਢੁੱਕੀਆਂ, ਵਹਿਮਾਂ ਦੀਆਂ ਵਹੀਰਾਂ।
ਭਗਤ ਸਿੰਘ ਰਣਜੋਧਾ ਜਿਸ ਨੇ ਦਿੱਤਾ ਬਦਲ ਸਮਾਂ।
ਸਭਨਾਂ ਦੇ ਸਤਿਕਾਰ ਦੀ ਪਾਤਰ....................

ਗ਼ੈਰਤ ਦੀ ਚੰਗਿਆੜੀ ਸੁਲਗੀ, ਫੈਲੀ ਅਗਨ ਚੁਫ਼ੇਰੇ।
ਵਤਨ-ਪ੍ਰਸਤੀ ਰਾਹ ਰੁਸ਼ਨਾਏ, ਦਗ਼ ਦਗ਼ ਕਰਨ ਸਵੇਰੇ।
ਦੇਸ਼-ਭਗਤ ਪ੍ਰਵਾਨਿਆਂ ਦਾ ਕਦੇ, ਮਿਟ ਨਾ ਸਕੇ ਨਿਸ਼ਾਂ।
ਸਭਨਾਂ ਦੇ ਸਤਿਕਾਰ ਦੀ ਪਾਤਰ....................

ਅਮਰ ਰਹੋ, ਮੇਰੇ ਵੀਰ, ਭਗਤ ਸਿੰਘ, ਤੈਂ ਕੀਤੀ ਕੁਰਬਾਨੀ।
ਕਾਇਰ-ਨਗਰ ਦੇ ਮੁਰਦ-ਵੰਸ਼ ਵਿਚ, ਸੁਰਜੀਤੀ ਜ਼ਿੰਦਗਾਨੀ।
ਤੇਰੀ ਜੁਰੱਅਤ ਦੁਸ਼ਟ ਦਰਿੰਦਰ, ਸੁੱਟੇ ਝੱਟ ਪਰ੍ਹਾਂ।
ਸਭਨਾਂ ਦੇ ਸਤਿਕਾਰ ਦੀ ਪਾਤਰ....................

ਇਨਸਾਨਾਂ ਦੀ ਪਰਖ ਨਾ ਏਥੇ, ਕਦਰ ਨਾ ਏਥੇ ਸੱਚ ਦੀ।
ਸ਼ੇਰ ਦੀਆਂ ਮਾਰਾਂ 'ਤੇ ਏਥੇ, ਕਾਟੋ ਫਿਰਦੀ ਨੱਚਦੀ।
ਏਦਾਂ ਜ਼ੁਲਮ ਸ਼ਿਕੰਜੇ ਕੱਸੇ, ਖੁੱਲ੍ਹ ਨਾ ਸਕੇ ਜ਼ੁਬਾਂ।
ਸਭਨਾਂ ਦੇ ਸਤਿਕਾਰ ਦੀ ਪਾਤਰ, ਭਗਤ ਸਿੰਘ ਦੀ ਮਾਂ।

*(ਕਾਵਿ ਸੰਗ੍ਰਹਿ 'ਘਾਲਣਾ' ਵਿਚੋਂ)*

*ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ,*
*ਫ਼ਰੀਦਕੋਟ, ੧੫੧੨੦੩*

## ਚੌਮਿਸਰੇ

*—ਕਰਨੈਲ ਸਿੰਘ ਅਸਪਾਲ*

(੧)

*(ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗ਼ਮਨ)*

ਛੱਡਕੇ ਭਾਈ, ਬਾਪ ਤੇ ਸੰਗਤਾਂ ਨੂੰ,
ਤ੍ਰੇਤੇ ਵਿਚ ਜਿਓਂ ਰਾਮ ਅਵਤਾਰ ਚੱਲੇ।
ਸੰਗਤ ਵਿਲਕਦੀ, ਕੂਕਦੀ ਤੜਫਦੀ ਨੂੰ,
ਛੱਡ ਗੋਪੀਆਂ ਕ੍ਰਿਸ਼ਨ ਮੁਰਾਰ ਚੱਲੇ।
ਇਹੋ ਜਿਹਾ ਵਿਛੋੜਾ ਨਾ ਪਾਏ ਰੱਬਾ,
ਪ੍ਰੀਤਮ ਗਏ ਤੇ ਅਸਾਂ ਨੂੰ ਮਾਰ ਚੱਲੇ।
ਕਾਲੀ ਕੰਬਲੀ ਕਰਮੋ ਦੀ ਲਈ ਉੱਤੇ,
ਬੈਠ ਗੱਡੇ ਤੇ ਚੀਨੀ ਅਸਵਾਰ ਚੱਲੇ।

(੨)

**ਜਵਾਬ ਚੀਨੀ ਵਾਲੇ ਦਾ—**

ਬਿਨਾ ਗਿਆਂ ਨਾ ਦੇਸ਼ ਆਜ਼ਾਦ ਹੋਣਾ
ਜਾਣਾ ਅਸਾਂ ਦਾ ਪੱਥਰ ਤੇ ਲੀਕ ਸਮਝੋ।
ਭੈ ਕਾਲ ਵਰਗਾ ਸਾਡਾ ਗੋਰਿਆਂ ਨੂੰ,
ਇਹ ਅੰਦਰੋਂ ਨਹੀਂ ਹਨ ਠੀਕ ਸਮਝੋ।
ਜਲਾਵਤਨੀਆਂ ਪੈਣੀਆਂ ਹੈਨ ਝੋਲੀ,
ਖੰਡੇ ਧਾਰ ਸਿੱਖੀ ਨੂੰ ਬਰੀਕ ਸਮਝੋ।
ਏਸੇ ਦੇਹੀ ਦੇ ਵਿਚ ਮੈਂ ਫੇਰ ਆਊਂ,
ਅਸਪਾਲ ਸਾਡੀ ਤਾਂ ਰੋਜ਼ ਉਡੀਕ ਸਮਝੋ।

(੩)

**ਸ਼ਹਾਦਤਾਂ ਕੂਕਿਆਂ ਦੀਆਂ—**

ਜਦੋਂ ਸਾਂਭਿਆ ਹਿੰਦ ਫਰੰਗੀਆਂ ਨੇ,
ਵੱਖੋ ਵੱਖਰੇ ਮਜ਼ਹਬ ਲੜਾਉਣ ਲਗੇ।
ਮਸਤ ਰਾਜ ਦੇ ਨਸ਼ੇ 'ਚ ਇੰਝ ਹੋਏ,
ਗਊ ਗਰੀਬ ਤੇ ਛੁਰੀ ਚਲਾਉਣ ਲਗੇ,
ਲਈਆਂ ਧੂ ਭਗੌਤੀਆਂ ਕੂਕਿਆਂ ਨੇ,
ਰੱਸੇ ਫਾਂਸੀਆਂ ਦੇ ਗਲੀਂ ਪਾਉਣ ਲੱਗੇ।
ਨੱਚੇ ਮੌਤ ਦੀ ਅੱਖ 'ਚ ਅੱਖ ਪਾ ਕੇ,
ਸਾਮਰਾਜ ਦੀ ਜੜ੍ਹ ਹਿਲਾਉਣ ਲਗੇ।

*V.P.O. ਕਰੀਵਾਲਾ, ਸਰਸਾ-ਹਰਿਆਣਾ*

## ਕਾਵਿ-ਟੁਕੜੀਆਂ/ਸੰਤੋਖ ਸਿੰਘ ਸਫ਼ਰੀ

### ਇਸ਼ਕ ਦੀ ਇੱਜ਼ਤ

ਰੁਤਬਾ ਇਸ਼ਕ ਪੈਗ਼ੰਬਰ ਦਾ ਕੀ ਦੱਸਾਂ,
ਉੱਚੇ ਅਰਸ਼ ਨਾਲੋਂ, ਉੱਚਾ ਸੁਣੀਂਦਾ ਏ।
ਓਸ ਸੱਚੇ ਦੀ ਸੱਚੀ ਦਰਗਾਹ ਐਸੀ,
ਜਿਥੇ ਸੱਚ ਤੇ ਝੂਠ ਨੂੰ ਪੁਣੀਂਦਾ ਏ।
ਸਿਰ ਤਲੀ ਉੱਤੇ ਕਿਹੜਾ ਧਰਨ ਵਾਲੈ,
ਕਤਲਗਾਹ ਵਿਚ ਓਸ ਨੂੰ ਚੁਣੀਂਦਾ ਏ।
ਮਰਿਆਂ ਬਾਝ ਨਾ ਮਿਲੇ ਮਹਿਬੂਬ 'ਸਫ਼ਰੀ',
ਕਿੰਨਾ ਕੌਲ ਸੱਚਾ ਕਿਸੇ ਗੁਣੀ ਦਾ ਏ।

### ਚਾਹੇ ਆਰ ਕਰਦੇ, ਚਾਹੇ ਪਾਰ ਕਰਦੇ

ਕਰਮ ਮੇਰੇ ਤੇ, ਮੇਰੀ ਸਰਕਾਰ ਕਰ ਦੇ
ਜੋ ਕੁਝ ਚਾਹੇਂ ਕਰਨਾ, ਇਕੋ ਵਾਰ ਕਰ ਦੇ।
ਨੈਣਾਂ ਵਿਚੋਂ ਪਿਆਲ ਦੇ ਦੋ ਚੂਲੀਆਂ,
ਮੇਰੇ ਸਾਕੀਆ, ਮੈਨੂੰ ਸ਼ਰਸਾਰ ਕਰ ਦੇ।
ਤੇਰੇ ਨੈਣਾਂ ਦੇ ਵਿਚ ਹੈ ਤਰਸ ਵਸਦਾ,
ਮੇਰੇ ਤਰਲਿਆਂ ਤੇ ਕਰਦਾ ਤਰਸ ਕਿਉਂ ਨਹੀਂ;
ਬੇੜੀ ਮੇਰੇ ਨਸੀਬਾਂ ਦੀ ਹੱਥ ਤੇਰੇ,
ਚਾਹੇ ਆਰ ਕਰ ਦੇ, ਚਾਹੇ ਪਾਰ ਕਰ ਦੇ।

### ਚਾਹੇ ਅੱਜ ਦੱਸ ਜਾ, ਚਾਹੇ ਕੱਲ ਦੱਸ ਜਾ

ਮੈਨੂੰ ਗਲ ਲਾ ਕੇ, ਹੁਣ ਤੂੰ ਗਲੋਂ ਲਾਹੁਨੈ,
ਆਖਰ ਗੱਲ ਕੀ ਏ, ਮੈਨੂੰ ਗੱਲ ਦੱਸ ਜਾਂ।
ਜਿਹੜੇ ਝੱਲ ਮੈਨੂੰ ਝੱਲੀ ਕਰ ਛੱਡਿਐ,
ਉਸ ਝੱਲ ਦਾ ਕੋਈ ਤੇ ਹੱਲ ਦੱਸ ਜਾ।
ਮੇਰੇ ਵਲ ਹੋ ਜਾ, ਮੈਂ ਵੀ ਵੱਲ ਹੋ ਜਾਂ,
ਜਾਂ ਕੋਈ ਹੋਰ ਇਸ ਤੋਂ ਵਧੀਆ ਹੱਲ ਦੱਸ ਜਾ।
ਮੈਨੂੰ ਬੇ-ਉਮੀਦੀ ਨਾ ਸਮਝ 'ਸਫ਼ਰੀ',
ਚਾਹੇ ਅੱਜ ਦੱਸ ਜਾ, ਚਾਹੇ ਕੱਲ ਦੱਸ ਜਾ।

### ਨਿਸ਼ਾਨ ਰਹਿੰਦੇ

ਦੀਵਾ ਇਸ਼ਕ ਬੁਝੇ ਨਾ ਝੱਖੜਾਂ ਤੋਂ,
ਜਗਦਾ ਇਸ਼ਕ ਵਾਲਾ ਸ਼ਮ੍ਹਾਦਾਨ ਰਹਿੰਦੈ।
ਰਹਿੰਦੀ ਆਦ ਜੁਗਾਦ ਮੁਨਿਆਦ ਇਸ ਦੀ,
ਖੜ੍ਹਾ ਇਸ਼ਕ ਦੇ ਤਾਨ ਜਹਾਨ ਰਹਿੰਦੈ।
ਇਸ਼ਕ ਨਾਲ ਈ ਅਣਖ ਦੀ ਅੱਖ ਖੁਲ੍ਹੇ,
ਇਸ਼ਕ ਨਾਲ ਈ ਧਰਮ ਈਮਾਨ ਰਹਿੰਦੈ।
ਹੈ ਕੋਈ ਇਸ਼ਕ ਬਾਝੋਂ, ਕੋਈ ਹੋਰ 'ਸਫ਼ਰੀ',
ਜੀਹਦਾ ਹਸ਼ਰ ਤੱਕ ਨਾਮੋ ਨਿਸ਼ਾਨ ਰਹਿੰਦੈ।

## ਤਿੰਨ ਕਾਵਿ-ਟੁਕੜੀਆਂ/ਆਦਲ ਦਿਆਲਪੁਰੀ

### ਵਿਕਦੀ

ਜਿਹੜੀ ਚੀਜ਼ ਨੂੰ ਕੋਈ ਖਰੀਦਦਾ ਨਹੀਂ,
ਸਾਡੇ ਕੋਲ ਆਵੇ ਬਿਲਕੁਲ ਵਿਕਦੀ।
ਮਹਿੰਗੇ ਹਰੜ ਬਹੇੜੇ ਨੇ ਹੀਰਿਆਂ ਤੋਂ,
ਭਾ ਸੋਨੇ ਦੇ ਫਟਕੜੀ ਫੁੱਲ ਵਿਕਦੀ।
ਕਦੇ-ਕਦੇ ਤਾਂ ਕਸਮ ਨਾਲ ਸੱਚ ਜਾਣੋਂ,
ਪਰਚੀ ਮੁਰਦਿਆਂ ਦੀ ਦੂਣੇ ਮੁੱਲ ਵਿਕਦੀ।
'ਆਦਲ' ਅਜੇ ਵੀ ਚੀਖਦਾ ਪਵੇ ਘਾਟਾ,
ਫ਼ੂਨ ਡੌਂਡ ਵਿਕਦੇ, ਬਿਜਲੀ ਗੁੱਲ ਵਿਕਦੀ।

### ਰੇੜਕਾ

ਸੌ ਸਿਆਣਿਆਂ ਇਕੋ ਦਲੀਲ ਹੁੰਦੀ,
ਰਲਣ ਨੱਢੇ ਤਾਂ ਰੇੜਕਾ ਪੈ ਜਾਂਦਾ।
ਜੇਕਰ ਲੱਛਮੀ ਬਣੀ ਕੁਲੱਛਮੀ ਨੂੰ,
ਘਰੋਂ ਕੱਢੇ ਤਾਂ ਰੇੜਕਾ ਪੈ ਜਾਂਦਾ।
ਕਿਰਲੀ ਖਾਧਿਆਂ ਸੱਪ ਨੂੰ ਕਸ਼ਟ ਹੁੰਦਾ,
ਮੂਹੋਂ ਛੱਡੇ ਤਾਂ ਰੇੜਕਾ ਪੈ ਜਾਂਦਾ।
ਫ਼ਨੀਅਰ ਲੜੇ ਤਾਂ ਫੈਸਲਾ ਝੱਟ ਹੋਵੇ,
ਕੁੱਤਾ ਵੱਢੇ ਤਾਂ ਰੇੜਕਾ ਪੈ ਜਾਂਦਾ।

### ਖਾਸ ਡਿਗਰੀ

ਜੇਕਰ ਆਪਣਾ ਕੋਲ ਕਮਾਦ ਹੋਵੇ,
ਗੰਨਾ ਕਿਸੇ ਦਾ ਭੰਨਿਆ ਜਾ ਸਕਦਾ।
ਆਉਂਦੀ ਹੋਵੇ, ਜੇ ਟਾਲ ਮਟੋਲ ਕਰਨੀ,
ਕੱਟਾ ਗੱਡੇ ਨਾਲ ਬੰਨ੍ਹਿਆ ਜਾ ਸਕਦਾ।
ਵਿਹੜਾ ਸੱਚ ਦਾ ਬੜਾ ਵਿਸ਼ਾਲ ਭਾਵੇਂ,
ਕੁਫ਼ਰ ਨਾਲ ਵੀ ਛੰਨਿਆ ਜਾ ਸਕਦਾ।
ਕਰਕੇ ਖਾਸ ਡਿਗਰੀ 'ਆਦਲ' ਝੂਠ ਬੋਲੇ,
ਫੇਰ ਝੂਠ ਵੀ ਮੰਨਿਆ ਜਾ ਸਕਦਾ।

### ਝੂਠ ਦੇ ਪੈਰ ਨਹੀਂ ਹੁੰਦੇ

ਝੂਠ ਦੀ ਜੜ੍ਹ ਨਹੀਂ ਹੁੰਦੀ,
ਝੂਠ ਦੀ ਲਗਰ ਨਹੀਂ ਬਣਦੀ।
ਝੂਠ ਦੇ ਪੈਰ ਨਹੀਂ ਹੁੰਦੇ,
ਪੈੜ ਕੋਈ ਮਗਰ ਨਹੀਂ ਬਣਦੀ
ਝੂਠ ਉੱਡ ਜਾਂਵਦਾ ਆਦਲ
ਧੂੰਏ ਦੇ ਬੱਦਲਾਂ ਵਾਂਗੂੰ
ਝੂਠ ਦੀ ਚਿਖ਼ਾ ਨਹੀਂ ਬਲਦੀ
ਕੁਫ਼ਰ ਦੀ ਕਬਰ ਨਹੀਂ ਬਣਦੀ।

—ਪਿੰਡ ਦਿਆਲਪੁਰ
(ਜਲੰਧਰ)

## ਦੋ ਗ਼ਜ਼ਲਾਂ/ਮਹਿਮਾ ਸਿੰਘ ਤੂਰ

(੧)

ਦਰਦ ਜਿਹਾ ਲਹਿਰਾ ਜਾਂਦਾ ਹੈ ਸ਼ਾਮ ਢਲੇ।
ਦਿਲ ਮੇਰਾ ਘਬਰਾ ਜਾਂਦਾ ਹੈ ਸ਼ਾਮ ਢਲੇ।

ਰੁੱਖਾਂ ਦਾ ਪੱਤਾ ਪੱਤਾ ਇਹ ਜਾਣ ਗਿਆ,
ਸੂਰਜ ਵੀ ਮੁਰਝਾ ਜਾਂਦਾ ਹੈ ਸ਼ਾਮ ਢਲੇ।

ਬਿਰਹੋਂ ਦਾ ਇਹ ਦਰਦ ਅਵੱਲਾ ਹੁੰਦਾ ਹੈ,
ਨੈਣਾਂ ਨੂੰ ਛਲਕਾ ਜਾਂਦਾ ਹੈ ਸ਼ਾਮ ਢਲੇ।

ਸਾਰਾ ਦਿਨ ਚਿੰਤਨ ਦਾ ਪੰਛੀ ਚੁੱਪ ਰਹੇ,
ਗੀਤ ਨਵਾਂ ਇਕ ਗਾ ਜਾਂਦਾ ਹੈ ਸ਼ਾਮ ਢਲੇ।

ਰੰਗਾਂ ਦਾ ਪਰਤੌ ਕੁਝ ਐਸਾ ਹੁੰਦਾ ਹੈ,
ਸਾਹਾਂ ਨੂੰ ਗਰਮਾ ਜਾਂਦਾ ਹੈ ਸ਼ਾਮ ਢਲੇ।

ਐਸੀ ਮਸਤੀ ਚੜ੍ਹਦੀ ਹੈ ਦੀਵਾਨੇ 'ਤੇ,
ਸਾਕੀ ਵੀ ਸ਼ਰਮਾ ਜਾਂਦਾ ਹੈ ਸ਼ਾਮ ਢਲੇ।

ਉਹ ਮਾਹੀ ਜੋ ਮਹਿਰਮ ਮੇਰੇ ਦਿਲ ਦਾ ਹੈ,
ਅੰਮ੍ਰਿਤ ਵੀ ਵਰਸਾ ਜਾਂਦਾ ਹੈ ਸ਼ਾਮ ਢਲੇ।

(੨)

ਜਾਂਦੇ ਹੋਏ ਮੌਸਮ ਦੀ ਇਹ ਵੀ ਸੌਗਾਤ ਰਹੀ।
ਅੱਖਾਂ ਦੇ ਵਿਚ ਦਿਨ ਭਰ ਲਟਕੀ ਕਾਲੀ ਰਾਤ ਰਹੀ।

ਮੋਰਾਂ ਐਸੀ ਰੁਝ-ਝੁਣ ਲਾਈ ਮਹਿਕੀ ਪੁਰਵਾਈ,
ਪਹਿਲਾਂ ਨਾਲੋਂ ਵੱਧ ਕੇ ਇਹ ਅਗਲੀ ਬਰਸਾਤ ਰਹੀ।

ਈਸਾ, ਬੁੱਧ ਤੇ ਨਾਨਕ ਨੂੰ ਪੈਗ਼ੰਬਰ ਮੰਨ ਕੇ ਵੀ,
ਖ਼ੂਨੀ ਗਰਦਸ਼ ਦੇ ਵਿਚ ਭਟਕੀ ਆਦਮ-ਜ਼ਾਤ ਰਹੀ।

ਰੂਹਾਂ ਦਾ ਚਰਚਾ ਤਾਂ ਫਿਰ ਇਕ ਪਾਸੇ ਰਹਿਣਾ ਸੀ,
ਬੁੱਤਾਂ ਤਕ ਹੀ ਸੀਮਤ ਜਦ ਸਾਡੀ ਗੱਲਬਾਤ ਰਹੀ।

ਐਸੀ ਛਾਈ ਹੋਈ ਸੀ ਵੀਰਾਨੀ ਗੁਲਸ਼ਨ ਵਿਚ,
ਉਦਰੇਵੇਂ ਵਿਚ ਡੁੱਬੀ ਹੀ ਪੰਛੀ ਦੀ ਝਾਤ ਰਹੀ।

ਮਹਿਫ਼ਿਲ ਨੂੰ ਰੁਸਵਾ ਕਰਦਾ ਤਨਹਾਈ ਬਦਲੇ ਜੋ,
ਆਖ਼ਰ ਓਥੇ ਕਿਸ ਦੀ ਸੀ ਐਨੀ ਔਕਾਤ ਰਹੀ।

ਫੀਲੇ, ਘੋੜੇ, ਹਾਥੀ ਉੱਤੇ ਬਹੁਤ ਮੁਹਾਰਤ ਸੀ,
ਫਿਰ ਵੀ 'ਤੂਰ' ਦੀ ਹਰ ਵਾਰੀ ਹੀ ਬਾਜ਼ੀ ਮਾਤ ਰਹੀ।

ਪਿੰਡ-ਡਾਕ ਹਲਵਾਰਾ
੧੪੧੧੦੭

## ਦੁਆਈਆਂ

—ਪ੍ਰੋ. ਕੁਲਵੰਤ ਔਜਲਾ

ਇਕ ਉਮਰ ਗਵਾ ਦਿੱਤੀ ਬਸ ਵੱਡਾ ਬਣਨ ਦੇ ਵਾਸਤੇ।
ਕੁਝ ਸਾਹ ਉਧਾਰੇ ਦੇਈਂ ਰੱਬਾ ਹੁਣ ਬੰਦਾ ਬਣਨ ਦੇ ਵਾਸਤੇ।

ਨਾ ਜਾਗੀਰ ਮੰਗਦਾ ਹਾਂ ਤੇ ਨਾ ਹੀ ਸ਼ੋਹਰਤ ਮਿਲੇ ਮੈਨੂੰ,
ਰਹਿਮਤ ਦਈਂ ਬਖ਼ਸ਼ਿਸ਼ ਦਈਂ ਮੋਹ ਸੰਗ ਝੱਲਾ ਬਣਨ ਦੇ ਵਾਸਤੇ।

ਬੇਸ਼ਕ ਖੋਹ ਲਵੀਂ ਸਭ ਕੁਝ, ਮੈਂ ਕੁਝ ਨਹੀਂ ਚਾਹੁੰਦਾ,
ਇਕ ਤਾਕਤ ਬਖ਼ਸ਼ ਮੈਨੂੰ, ਜ਼ੁਲਮ ਲਈ ਖੰਡਾ ਬਣਨ ਦੇ ਵਾਸਤੇ।

ਚਾਅ ਦੇਹ, ਚਿਰਾਗ਼ ਦੇਹ, ਹਿਰਖ਼ ਦੇਹ, ਹਰਿਆਵਲ ਦੇਹ,
ਡੰਗੋਰੀ ਬਣਨ ਦੇ ਵਾਸਤੇ ਜਾਂ ਫਿਰ ਅੱਖਾਂ ਬਣਨ ਦੇ ਵਾਸਤੇ।

ਪੀੜ ਹਰਨੀ ਚਾਹੁੰਦਾ ਹਾਂ, ਦੁਆਈਆਂ ਬਣਨਾ ਚਾਹੁੰਦਾ ਹਾਂ,
ਮਿਲੇ ਤੌਫ਼ੀਕ ਜੇ ਮੈਨੂੰ ਜ਼ਖ਼ਮ ਲਈ ਫੰਬਾ ਬਣਨ ਦੇ ਵਾਸਤੇ।

ਗੁਆਰੇ ਦੀਆਂ ਫਲੀਆਂ ਹੋਵਣ ਤੇ ਬਾਜਰੇ ਦੀ ਹੋਵੇ ਰੋਟੀ,
ਭਾਂਡਿਆਂ ਨੂੰ ਦਈਂ ਬਰਕਤ ਦੁੱਧ ਦਾ ਛੰਨਾ ਬਣਨ ਦੇ ਵਾਸਤੇ।

ਆਡ ਵਿਚ ਬੈਠਕੇ ਪੜ੍ਹਨਾ ਤੇ ਪੜ੍ਹਦੇ ਪੜ੍ਹਦੇ ਅੱਖ ਲਗ ਜਾਣੀ,
ਐਸੀ ਤਾਲੀਮ ਦੇਹ ਸਭ ਨੂੰ, ਮਿੱਟੀ ਸੰਗ ਮਿੱਟੀ ਬਣਨ ਦੇ ਵਾਸਤੇ।

ਬੁੱਝੇ ਨਾ ਅੱਗ ਚੁੱਲ੍ਹਿਆਂ 'ਚੋਂ, ਸੁੱਕੇ ਨਾ ਨੀਰ ਨਦੀਆਂ 'ਚੋਂ,
ਜ਼ਿੰਦਗੀ ਨੂੰ ਖ਼ੈਰ ਪਾ ਰੱਬਾ, ਗਿਆਨ ਦੀ ਗੰਗਾ ਬਣਨ ਦੇ ਵਾਸਤੇ।

ਸ਼ਬਦਾਂ ਨੂੰ ਰਿਜ਼ਕ ਦੇਵੀਂ, ਸ਼ੇਅਰਾਂ ਦੀ ਦਾਤ ਬਖਸ਼ੀਂ,
ਕੁਲਵੰਤ ਨੂੰ ਦਈਂ ਕਵਿਤਾ, ਸ਼ਾਹ ਬੁੱਲ੍ਹਾ ਬਣਨ ਦੇ ਵਾਸਤੇ।

*ਸੁਰਜੀਤ ਨਗਰ ਕਪੂਰਥਲਾ*

---

## ਦੋ ਰੁਬਾਈਆਂ

(ਖੁਸ਼ਾਮਦੀ ਲੇਖਕਾਂ ਦੇ ਨਾਂ)

—ਪ੍ਰਿੰ. ਨਵਰਾਹੀ ਘੁਗਿਆਣਵੀ

(੧)

ਲੇਖਕ ਜਦੋਂ ਖ਼ੁਸ਼ਾਮਦ ਕਰਦਾ, ਲੱਜ ਕਲਮ ਨੂੰ ਆਵੇ।
ਪਤਾ ਨਹੀਂ ਕਿਉਂ ਲੇਖਕ ਆਪਣਾ, ਕਰਤੱਵ ਹੀ ਭੁੱਲ ਜਾਵੇ ?
ਲੇਖਕ ਦਾ ਕੰਮ ਸੱਚ ਬੋਲਣਾ, ਹੱਕ ਦਾ ਨਾਅਰਾ ਲਾਉਣਾ;
'ਨਵਰਾਹੀ' ਤੁੱਛ ਲੋੜਾਂ ਬਦਲੇ, ਧਨੀਆਂ ਦਾ ਜਸ ਗਾਵੇ।

(੨)

ਗੱਲ ਸੁਣੋ ਮੇਰੇ ਲੇਖਕ ਭਾਈਓ, ਸੋਚੋ, ਹੋਸ਼ ਸੰਭਾਲੋ।
ਅਸਲੀਅਤ ਤੋਂ ਮੁਨਕਰ ਹੋ ਕੇ, ਨਾ ਪਰਚਮ-ਕੂੜ ਉਛਾਲੋ।
ਲੋਕਾਂ ਨੂੰ ਗੁੰਮਰਾਹ ਕਰਦੇ ਹੋ, ਬੁੱਧੀਜੀਵੀ ਹੋ ਕੇ;
'ਨਵਰਾਹੀ' ਪਹਿਚਾਣੋ ਕਰਤੱਵ, ਵਕਤ ਨਾ ਐਵੇਂ ਗਾਲੋ।

*—ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ*
*ਫਰੀਦਕੋਟ ੧੫੧੨੦੩*

ਗੀਤ

## ਫੁੱਲਾਂ ਦੇ ਸਰੂਪ ਵਾਲੀਏ......

—*ਨੀਲਮ ਸੰਜੀਵ*

ਫੁੱਲਾਂ ਦੇ ਸਰੂਪ ਵਾਲੀਏ, ਕਾਹਤੋਂ ਨੱਚਦੀ ਫਿਰੇਂ ਮੁਟਿਆਰੇ।
ਰੂਪ ਨੂੰ ਸੰਭਾਲ ਗੋਰੀਏ, ਗਲੀ ਗਲੀ 'ਚ ਫਿਰਨ ਹਤਿਆਰੇ।

ਤੂੰ ਹੈਂ ਐਸੀ ਜੱਗ ਜਣਨੀ, ਜੀਹਨੇ ਜੱਗ ਦੇ ਬਾਪ ਨੂੰ ਜਣਿਆ।
ਬੁੱਧ! ਪੀ ਕੇ ਤੇਰੇ ਦੁੱਧ ਨੂੰ, ਸਾਰੇ ਜੱਗ ਦਾ ਸੁਆਮੀ ਬਣਿਆ।
ਕੱਚ ਦੀ ਕਚਹਿਰੀ ਵਾਂਗਰਾਂ, ਨੀ ਤੂੰ ਮੇਲਿਆਂ 'ਚ ਕੇਸ ਖਲਾਰੇ...
ਫੁੱਲਾਂ ਦੇ ਸਰੂਪ ਵਾਲੀਏ, ਕਾਹਤੋਂ ਨੱਚਦੀ ਫਿਰੇਂ ਮੁਟਿਆਰੇ।

ਠੰਡੀ ਰੱਖ ਖੂਬਸੂਰਤੀ, ਕੀ ਲੈਣਾ ਈ ਭਬੂਕੇ ਵਾਂਗੂੰ ਮਚਕੇ।
ਪਿਆਰ ਦੀ ਸਿਤਾਰ ਛੇੜਕੇ, ਮੀਰਾਂ ਵਾਂਗਰਾਂ ਵਖਾ ਦੇ ਜ਼ਰਾ ਨੱਚ ਕੇ।
ਵੇਲੇ ਵੱਲ ਵੇਖ ਗੋਰੀਏ, ਗਲੀ ਗਲੀ 'ਚ ਫਿਰਨ ਹਤਿਆਰੇ.....
ਫੁੱਲਾਂ ਦੇ ਸਰੂਪ ਵਾਲੀਏ, ਕਾਹਤੋਂ ਨੱਚਦੀ ਫਿਰੇਂ ਮੁਟਿਆਰੇ।

ਹੋਣੀਆਂ ਦਾ ਹਾਣ ਬਣਕੇ, ਨੀ ਤੂੰ ਬਣ ਰਜ਼ੀਆ ਸੁਲਤਾਨਾ।
ਝਾਂਸੀ ਵਾਲੀ ਰਾਣੀ ਬਣ ਜਾ, ਨੀ ਤੂੰ ਕਰਕੇ ਭੇਸ ਮਰਦਾਨਾ।
ਕਹਿਰ ਦੀ ਦੁਪਹਿਰ ਬਣਕੇ, ਕਾਹਨੂੰ ਮਾਰਦੀ ਫਿਰੇ ਲਿਸ਼ਕਾਰੇ...
ਫੁੱਲਾਂ ਦੇ ਸਰੂਪ ਵਾਲੀਏ, ਕਾਹਨੂੰ ਨੱਚਦੀ ਫਿਰੇਂ ਮੁਟਿਆਰੇ।

ਲੋੜ ਤੇਰੀ ਗ਼ੈਰਤ ਦੀ, ਕੋਈ ਜਣ ਦੇ ਤੂੰ ਸੰਤ ਸਿਪਾਹੀ।
ਦੇਸ਼ ਉੱਤੋਂ ਜਿੰਦ ਵਾਰ ਕੇ, ਹਰ ਦਿਲ ਦਾ ਬਣੇ ਜੋ ਮਾਹੀ।
ਨੂਰ ਦੇਦੇ ਐਸਾ ਜੱਗ ਨੂੰ, ਜਿਹੜਾ ਜੁਗਾਂ ਤੱਕ ਦੇਵੇ ਲਿਸ਼ਕਾਰੇ...
ਫੁੱਲਾਂ ਦੇ ਸਰੂਪ ਵਾਲੀਏ, ਕਾਹਤੋਂ ਨੱਚਦੀ ਫਿਰੇਂ ਮੁਟਿਆਰੇ।

ਦੇਸ਼ ਤੇਰਾ ਉਹ ਦੇਵਤਾ, ਕੋਈ ਹੋਰ ਨਾ ਏਸ ਦਾ ਸਾਨੀ।
ਦੱਸਾਂ ਏਹਦੀ ਕਿਹੜੀ ਵੀਰਤਾ, ਏਹਦੀ ਆਰਤੀ ਉਤਾਰੇ ਕੁਰਬਾਨੀ।
ਉਨ੍ਹਾਂ ਵੱਲ ਵੇਖ ਕੁੜੀਏ, ਜਿਨ੍ਹਾਂ ਮਾਵਾਂ ਨੇ ਜੁਆਨ ਪੁੱਤ ਵਾਰੇ....
ਫੁੱਲਾਂ ਦੇ ਸਰੂਪ ਵਾਲੀਏ, ਕਾਹਤੋਂ ਨੱਚਦੀ ਫਿਰੇਂ ਮੁਟਿਆਰੇ।

*—ਕੁਆਟਰ ਨੰਬਰ ੧੯,*
*ਸ਼ੂਗਰ ਮਿੱਲ, ਫਗਵਾੜਾ*

## ਦੋ ਰਚਨਾਵਾਂ/*ਅਜੈਬ ਸਿੰਘ*

### ਪਿੰਜ ਦੇ

ਪਿੰਜ ਦੇ ਪਿੰਜ ਦੇ ਪਿੰਜ ਦੇ
ਮੈਨੂੰ ਰੂਈ ਵਾਂਗੂੰ ਪਿੰਜ ਦੇ

ਮੇਰਾ ਤੂੰਬਾ ਤੂੰਬਾ ਖਿਲਾਰ ਦੇ
ਮੈਨੂੰ ਜੀਂਦੇ ਜੀਅ ਅੱਜ ਮਾਰ ਦੇ
ਨਵੇਂ ਜੀਵਨ ਦਾ ਇਕਰਾਰ ਦੇ
ਦੇਖਾਂ ਉਹ ਜਲਵੇ ਕਿੰਜ ਦੇ
ਪਿੰਜ ਦੇ ਪਿੰਜ ਦੇ ..........

ਹੋ ਕੇ ਨਵਾਂ ਨਰੋਆ ਭਰ ਜਵਾਂ
ਆਪੇ 'ਚ ਡੁੱਬ ਕੇ ਤਰ ਜਵਾਂ
ਕੋਈ ਕੰਮ ਅਜਿਹਾ ਕਰ ਜਵਾਂ
ਸ਼ਕਤੀ ਤੇ ਭਗਤੀ ਇੰਜ ਦੇ
ਮੈਨੂੰ ਪਿੰਜ ਦੇ ਪਿੰਜ ਦੇ ਪਿੰਜ ਦੇ।

### ਸਿੰਜ ਦੇ

ਸਿੰਜ ਦੇ ਸਿੰਜ ਦੇ ਸਿੰਜ ਦੇ
ਮੇਰੀ ਪਿਆਸੀ ਰੂਹ ਨੂੰ ਸਿੰਜਦੇ

ਮੈਂ ਤੱਸਾ ਘੁਟ ਨੂੰ ਤਰਸਦਾ
ਸਾਹਵੇਂ ਮੇਹਰਾਂ ਦਾ ਮੀਂਹ ਬਰਸਦਾ
ਜਿਵੇਂ ਮਟਕਾ ਤਿੜਕਿਆ ਅਰਸ਼ ਦਾ
ਰੱਕੜਾਂ ਨੂੰ ਬਹਾਰਾਂ ਇੰਜ ਦੇ
ਸਿੰਜ ਦੇ ਸਿੰਜ ਦੇ ...............

ਫੁਟ ਪੈਣ ਅੰਕੁਰ ਪਿਆਰ ਦੇ
ਚਾਅ ਚੜ੍ਹਨ ਪਰਉਪਕਾਰ ਦੇ
ਹਉਮੈਂ ਨੂੰ ਜੋ ਲਲਕਾਰ ਦੇ
ਇਹ ਰਾਹ ਦਿਖਾਵੇਂ ਕਿੰਜ ਦੇ
ਸਿੰਜ ਦੇ ਸਿੰਜ ਦੇ ਸਿੰਜ ਦੇ
ਮੇਰੀ ਪਿਆਸੀ ਰੂਹ ਨੂੰ ਸਿੰਜ ਦੇ।

*'ਅਸੀਸ' ਦੀ ਮਾਲ*
*ਕਪੂਰਥਲਾ*

# ਦੋ ਰਚਨਾਵਾਂ/*ਕਰਮ ਸਿੰਘ ਵਕੀਲ*

## ਫਰਕ

ਲੜਖੜਾਉਂਦਾ
ਬਕਰੇ ਬਲਾਉਂਦਾ
ਡਿਗਦਾ ਢਹਿੰਦਾ
ਗਾਲਾਂ ਕਢਦਾ ਉਹ ਆਉਂਦੇ
ਪਤਨੀ ਕੁਟਦੇ
ਤਾਅਨੇ ਦੇਂਦੇ
ਬੱਚਿਆਂ ਦੀ ਬਾਤੋ ਭੁੱਲ
ਪੀ ਆਉਂਦੇ ਲਾਲ ਪਰੀ ;
ਪਰ ਫੇਰ ਵੀ ਹੈ
ਪਤੀ ਪਰਮੇਸ਼ਰ
ਆਖਿਰ ਕਿਉਂ ?
ਪਤਨੀ ਬਸ ਬੇਚਾਰੀ
ਨੌਕਰ ਵਰਗੀ ਘਰ ਵਾਲੀ
ਆਖਿਰ ਕਿਉਂ ?
ਆਖਿਰ ਕਿਉਂ ??

## ਗੁਲਾਮ

ਔਰਤ ਮੂੰਹ ਹਨੇਰੇ ਉੱਠ
ਕੋਹਲੂ ਦੇ ਬੈਲ ਵਾਂਗ
ਗ੍ਰਹਿਸਥੀ ਦੀ ਹਲਟੀ
ਸਾਰਾ ਦਿਨ ਗੇੜਦੀ
ਤਾਂ ਕਿਤੇ ਮਿਲਦੀ
ਉਸ ਨੂੰ ਚਾਰਦੀਵਾਰੀ ਦੀ ਸ਼ਰਨ।

ਮਰਦ ਹੈ ਕਿ
ਚਾਂਦੀ ਦੀਆਂ ਚੰਦ ਛਿਲੜਾਂ ਲਈ
ਆਪਣੇ ਤਨ ਦੀਆਂ ਮੱਛੀਆਂ ਕੱਟ
ਪਰੋਸਦੇ ਮਾਲਕਾਂ ਅੱਗੇ

ਮਾਲਕ....ਬਸ ਦੇਂਦੇ ਨੇ
ਸਾਹ ਲੈਣ ਲਈ ਹਵਾ
ਤ੍ਰੇਹ ਜਗਾਈ ਰਖਣ ਲਈ ਪਾਣੀ
ਅਤੇ ਦੂਜੇ ਦਿਨ ਫੇਰ
ਉਨ੍ਹਾਂ ਦੀ ਹਜ਼ੂਰੀ
ਪੇਸ਼ ਹੋਣ ਲਾਇਕ ਸ਼ਕਤੀ।

ਮਾਲਕ ਬਾਲਦੇ ਧੂਫਾਂ
ਕਰਦੇ ਅਰਦਾਸਾਂ....ਆਰਤੀਆਂ
ਜੋੜਦੇ
ਮਨਚਾਹੀ ਤਸਵੀਰ ਅੱਗੇ ਹੱਥ
ਕਰਦੇ ਗੁਲਾਮੀ
ਭਾਲਦੇ ਗੱਲੇ ਦੀ ਸੁਰਖਿਆ
ਲੁਟਦੇ ਨੌਕਰ ਦੀ
ਉਜਰਤ ਤੇ ਇੱਜ਼ਤ
ਬਕਦੇ ਗਾਲਾਂ....ਚੂਸਦੇ ਖੂਨ

ਔਰਤ....ਮਰਦ ਦੀ ਗੁਲਾਮ!
ਮਰਦ....ਮਾਲਕ ਦਾ ਗੁਲਾਮ!
ਮਾਲਕ...ਉਸ ਦਾ ਗੁਲਾਮ!
ਇਹ ਗੁਲਾਮੀ ਕਦ ਮੁਕੇਗੀ ?
ਗੁਲਾਮੀ ਕਦ ਮੁਕੇਗੀ ??

*—੪੦੯੩ ਮਲੋਆ ਕਲੋਨੀ,*
*ਚੰਡੀਗੜ੍ਹ*

# ਰੁਬਾਈਆਂ

*—ਬਿਸਮਿਲ ਫਰੀਦਕੋਟੀ*

(੧)

ਰੂਹ ਹਵਸ ਦੀ ਜੇ ਤੰਗ ਹੈ ਤਾਂ ਤੰਗ ਸਹੀ।
ਨੀਲਾ ਨਾ ਸਹੀ ਅਰਸ਼, ਲਹੂ-ਰੰਗ ਸਹੀ।
ਅਮਨਾਂ ਦੇ ਪੁਜਾਰੀ ਹਾਂ ਅਸੀਂ 'ਬਿਸਮਿਲ' ਐਪਰ;
ਜੇ ਜੰਗ ਦੀ ਦਾਅਵਤ ਹੈ, ਤਾਂ ਫਿਰ ਜੰਗ ਸਹੀ।

(੨)

ਆਪ ਆਪਣੇ ਜ਼ਖ਼ਮ ਸੀਣ ਦਾ ਵੱਲ ਤੇ ਸਿੱਖੋ।
ਭਾਵੀ ਦਾ ਲਹੂ ਪੀਣ ਦਾ ਵੱਲ ਤੇ ਸਿੱਖੋ।
ਝੁਕ ਜਾਏਗਾ ਕਦਮਾਂ 'ਤੇ ਜ਼ਮਾਨਾ ਸਾਰਾ;
ਮਰ ਮਰ ਕੇ ਜ਼ਰਾ ਜੀਣ ਦਾ ਵੱਲ ਤੇ ਸਿੱਖੋ।

*(ਕਾਵਿ-ਸੰਗ੍ਰਹਿ 'ਖੇਲਦੇ ਸਾਗਰ' ਵਿਚੋਂ)*

# ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ

*—ਤਰਸੇਮ ਸਿੰਘ ਨਾਮਧਾਰੀ, ਕੈਨੇਡਾ*

ਆਸਾ ਦੀ ਵਾਰ ਅਨੇਕਾਂ ਹੀ ਵਾਰ ਸੁਣੀ ਹੈ, ਸੁਣ ਰਹੇ ਹਾਂ। ਗੁਰਬਾਣੀ ਤਾਂ ਸਾਰੀ ਹੀ ਸਿਫਤ ਸਲਾਹੁਣ ਯੋਗ ਹੈ। ਪਰ ਜਦੋਂ ਗੁਰੂ ਦਾ ਉਪਦੇਸ਼ ਮਨ ਨੂੰ ਚੰਗਾ ਲੱਗਣ ਲੱਗ ਜਾਏ ਜਾਂ ਸਤਿਗੁਰੂ ਜੀ ਆਪ ਹੀ ਕ੍ਰਿਪਾ ਕਰਕੇ ਪ੍ਰਾਣੀ ਦੇ ਹਿਰਦੇ ਵਿਚ ਵੱਸ ਜਾਣ ਤਾਂ ਹੀ ਸਤਿਗੁਰੂ ਜੀ ਦੀ ਨੂਰਾਨੀ ਝਲਕ ਦਾ ਅਹਿਸਾਸ ਹੁੰਦਾ ਹੈ। ਇਹ ਭੀ ਸਿਰਫ ਉਤਨਾ ਚਿਰ ਹੀ ਜਿਤਨਾ ਚਿਰ ਸਤਿਗੁਰੂ ਜੀ ਆਪਣੀ ਕ੍ਰਿਪਾ ਦ੍ਰਿਸ਼ਟੀ ਰੱਖਣ।

ਸਤਿਗੁਰੂ ਜੀ ਦੀ ਦੇਹ ਅੰਮ੍ਰਿਤ ਭਰਪੂਰ ਹੁੰਦੀ ਹੈ ਇਨ੍ਹਾਂ ਦੀ ਰਸਨਾਂ ਵਿਚ ਅੰਮ੍ਰਿਤ ਹੁੰਦਾ ਹੈ, ਨੇਤਰਾਂ ਵਿਚ ਅੰਮ੍ਰਿਤ ਹੁੰਦਾ ਹੈ, ਸਾਰਾ ਸਰੀਰ ਹੀ ਅੰਮ੍ਰਿਤ ਭਰਪੂਰ ਹੁੰਦਾ ਹੈ। ਜਿਹੜੀ ਚੀਜ਼ ਜਿਸ ਕੋਲ ਹੋਵੇ ਉਹ ਚੀਜ਼ ਹੀ ਉਹ ਆਪ ਹੋਰ ਦੂਸਰਿਆਂ ਨੂੰ ਦੇ ਸਕਦਾ ਹੈ। ਜਿਹੜਾ ਅੰਮ੍ਰਿਤ ਸਤਿਗੁਰੂ ਜੀ ਦੇ ਹਿਰਦੇ ਵਿਚ ਹੁੰਦਾ ਹੈ, ਨੇਤਰਾਂ ਵਿਚ, ਚਰਨਾਂ ਵਿਚ ਹੁੰਦਾ ਹੈ ਜਦੋਂ ਸਤਿਗੁਰੂ ਜੀ ਮੇਹਰ ਵਿਚ ਆਉਂਦਾ ਹੈ ਤਾਂ ਉਹ ਦੂਸਰਿਆਂ ਤੇ ਇਹ ਅੰਮ੍ਰਿਤ ਛਿੜਕਦਾ ਹੈ ਪਰ ਅੰਮ੍ਰਿਤ ਉਹ ਹੀ ਛਿੜਕ ਸਕਦਾ ਹੈ ਜਿਸ ਕੋਲ ਅੰਮ੍ਰਿਤ ਹੋਵੇ। ਜਿਸ ਕੋਲ ਜਿਹੜੀ ਚੀਜ਼ ਨਾ ਹੋਵੇ ਤਾਂ ਉਹ ਦੂਸਰਿਆਂ ਨੂੰ ਉਹ ਚੀਜ਼ ਕਿਥੋਂ ਦੇ ਸਕਦਾ। ਅੰਮ੍ਰਿਤ ਸਿਰਫ ਸਤਿਗੁਰੂ ਕੋਲ ਹੀ ਹੁੰਦਾ ਹੈ ਅਤੇ ਸਤਿਗੁਰੂ ਜੀ ਦੀ ਜਿਸ ਤੇ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ ਉਹ ਫਿਰ ਉਸ ਤੇ ਅੰਮ੍ਰਿਤ ਛਿੜਕਦਾ ਹੈ। ਜਿਸ ਤੇ ਇਸ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ ਉਸ ਦਾ ਦੁੱਖ ਅਤੇ ਭੁੱਖ ਰਹਿ ਨਹੀਂ ਜਾਂਦੀ। ਸਤਿਗੁਰੂ ਜੀ ਦੇ ਸੰਪਰਕ ਵਿਚ ਜੋ ਆ ਜਾਂਦਾ ਹੈ ਉਸ ਦੀ ਦੁੱਖ ਭੁੱਖ ਰਹਿ ਹੀ ਨਹੀਂ ਸਕਦੀ। ਹਰ ਕੋਈ ਚੰਗੀ ਤਰ੍ਹਾਂ ਸਮਝਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਨ ਵਿਚ (ਸੰਪਰਕ ਵਿਚ) ਜੋ ਭੀ ਆਇਆ ਹੈ ਭਾਵੇਂ ਉਹ ਗੁਰੂ ਪਰਿਵਾਰ ਵਿਚੋਂ ਹੋਵੇ, ਸਿੱਖ ਸੇਵਕ ਹੋਵੇ, ਕਲਾਕਾਰ-ਸਹਿਤਕਾਰ ਹੋਵੇ, ਗਰੀਬ ਹੋਵੇ, ਨਾਮਧਾਰੀ ਹੋਵੇ ਗੈਰ ਨਾਮਧਾਰੀ ਹੋਵੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਸੇ ਦਾ ਦੁੱਖ ਅਤੇ ਭੁੱਖ ਰਹਿਣ ਨਹੀਂ ਦਿੱਤਾ। ਇਹ ਵੱਖਰੀ ਗੱਲ ਹੈ ਕਿ ਪ੍ਰਾਣੀ ਦੀਆਂ ਅਸੀਮ ਮੰਗਾਂ ਹਨ ਉਹ ਸੰਤੁਸ਼ਟ ਹੁੰਦਾ ਹੀ ਨਹੀਂ। ਪਰ ਅਗਰ ਹਰ ਕੋਈ ਆਪਣੇ ਅੰਦਰ ਨਿਰਪੱਖ ਹੋ ਕੇ ਝਾਤ ਮਾਰੇ ਤਾਂ ਹਰ ਕੋਈ ਜੋ ਇਨ੍ਹਾਂ ਦੇ ਸੰਪਰਕ ਵਿਚ ਆਇਆ ਹੈ ਉਸ ਨੂੰ ਮੰਨਣਾ ਹੀ ਪਏਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਡਾ ਦੁੱਖ-ਭੁੱਖ ਰਹਿਣ ਹੀ ਨਹੀਂ ਦਿੱਤਾ ਅਤੇ ਇਸਦੀ ਜਿਹੜੀ ਦੇਹ ਹੈ ਇਹ ਅੰਮ੍ਰਿਤ ਭਰਪੂਰ ਹੈ ਅਤੇ ਇਹ ਦੂਸਰਿਆਂ ਤੇ ਅੰਮ੍ਰਿਤ ਛਿੜਕਦੀ ਹੈ ਅਤੇ ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਦਾ ਉਪਦੇਸ਼ ਚੰਗਾ ਲਗਦਾ ਹੈ ਉਹ ਹੀ ਇਹ ਅੰਮ੍ਰਿਤ ਛਕ ਸਕਦਾ ਹੈ। ਗੁਰਬਾਣੀ ਵਿਚ ਕਿਤਨਾ ਸੋਹਣਾ ਅੰਕਿਤ ਕੀਤਾ ਹੈ—

'ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤ ਬੁਰਕੇ ਰਾਮ ਰਾਜੇ।
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ।
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ।
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ।

ਇਸ ਵਿਚ ਸ਼ੱਕ ਦੀ ਗੁੰਜਾਇਸ਼ ਹੀ ਨਹੀਂ ਕਿ ਜਿਹੜੇ ਅੰਮ੍ਰਿਤ ਨਾਲ ਦੁੱਖ-ਭੁੱਖ ਨਹੀਂ ਰਹਿ ਜਾਂਦੀ, ਜਿਸ ਅੰਮ੍ਰਿਤ ਨਾਲ ਜਮ ਦਾ ਭਉ ਨਹੀ ਰਹਿ ਜਾਂਦਾ ਅਤੇ ਜਿਸ ਅੰਮ੍ਰਿਤ ਨਾਲ 'ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ' ਹੋ ਜਾਂਦਾ ਹੈ ਉਹ ਸਿਰਫ ਤੇ ਸਿਰਫ ਵਰਤਮਾਨ ਸਤਿਗੁਰੂ ਕੋਲ ਹੀ ਹੁੰਦਾ ਹੈ। ਉਹ ਜਿਸ ਤੇ ਮੇਹਰਵਾਨ ਹੋ ਜਾਵੇ ਉਸ ਦਾ ਜਨਮ ਮਰਨ ਕੱਟਿਆ ਜਾਂਦਾ ਹੈ। ਉਸ ਦੀ ਦੁੱਖ ਭੁੱਖ ਖਤਮ ਹੋ ਜਾਂਦੀ ਹੈ।

ਭੱਟਾਂ ਨੇ ਸਤਿਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਅਨੰਦ ਵਿਭੋਰ ਹੋ ਗਏ, ਵਜਦ ਵਿਚ ਆ ਗਏ। ਜਦੋਂ ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਭੱਟਾਂ ਤੇ ਪਈ, ਜਦੋਂ ਗੁਰੂ ਅੰਗਦ ਦੇਵ ਜੀ ਨੇ ਭੱਟਾਂ ਤੇ ਅੰਮ੍ਰਿਤ ਛਿੜਕਿਆ ਤਾਂ ਉਹ ਕਹਿ ਉਠੇ ਕਿ ਜਿਹੜੀ ਤੇਰੀ ਅੰਮ੍ਰਿਤ ਭਰਪੂਰ ਦ੍ਰਿਸ਼ਟੀ ਹੈ ਇਹ ਜਿਸ ਤੇ ਪੈਂਦੀ ਹੈ ਅਸ਼ੁਭ ਨੂੰ ਸ਼ੁਭ ਕਰ ਦਿੰਦੀ ਹੈ; ਵੱਡੇ ਤੋਂ ਵੱਡੇ ਪਾਪ ਦੂਰ ਕਰਕੇ ਹਿਰਦੇ ਦੀ ਸਾਰੀ ਮੈਲ ਲਾਹ ਦਿੰਦੀ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਵਸਿ ਵਿਚ ਕਰ ਦਿੰਦੀ ਹੈ। ਉਸਦੇ ਸੰਸਾਰਕ ਦੁੱਖ ਖਤਮ ਹੋ ਜਾਂਦੇ ਹਨ ਅਤੇ ਸਦੀਵੀਂ ਸੁਖ ਮਨ ਵਿਚ ਵੱਸ ਜਾਂਦਾ ਹੈ। ਗੁਰੂ ਕੈਸਾ ਹੈ ? ਇਹ ਤਾਂ ਖਜ਼ਾਨੇ ਦਾ ਦਰਿਆ ਹੈ, ਜਿਸ ਵਿਚ ਸਾਡੀ ਜਨਮਾਂ-ਜਨਮਾਂ ਦੀ ਮੈਲ ਧੋਈ ਜਾ ਸਕਦੀ ਹੈ। ਭੱਟਾਂ ਨੇ ਨਸੀਹਤ ਕੀਤੀ ਹੈ ਅਜਿਹੇ ਸਤਿਗੁਰੂ ਨੂੰ ਦਿਨ ਰਾਤ ਬਹੁਤ ਪਿਆਰ ਨਾਲ ਸੇਵਣਾ ਚਾਹੀਦਾ ਹੈ। ਸਭ ਤੋਂ ਵੱਡਾ ਦੁੱਖ ਜੋ ਹੈ ਦੁਨੀਆਂ ਵਿਚ ਉਹ ਹੈ ਜਨਮ ਤੇ ਮਰਨ ਦਾ ਜੋ ਸਤਿਗੁਰੂ ਤੋਂ ਬਿਨਾਂ ਕੱਟਿਆ ਨਹੀਂ ਜਾ ਸਕਦਾ। ਭੱਟ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ

ਦਰਸ਼ਨ ਪਰਸਨ ਨਾਲ ਦੁਨੀਆਂ ਦਾ ਜੋ ਵੱਡਾ ਦੁੱਖ ਜਨਮ-ਮਰਨ ਦਾ ਹੈ ਉਹ ਕੱਟਿਆ ਜਾਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪਰਸਨ ਨਾਲ ਦੁਖ-ਭੁੱਖ, ਜਨਮ-ਮਰਨ ਦਾ ਦੁੱਖ ਕੱਟਿਆ ਜਾਂਦਾ ਹੈ—

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ।
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ।
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ।
ਗੁਰ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ।
ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ।
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣੁ ਦੁਖੁ ਜਾਇ।

ਇਕ ਥਾਂ ਹੋਰ ਵੀ ਅੰਕਿਤ ਹੈ ਅਤੇ ਬੜੇ ਸਖਤ ਸ਼ਬਦਾਂ ਵਿਚ ਹਦਾਇਤ ਭੀ ਹੈ ਕਿ ਗੁਰੂ ਸਮੁੰਦਰ ਹੈ ਅਤੇ ਜਿਹੜੀ ਸਿੱਖੀ ਹੈ ਭਾਵ ਗੁਰੂ ਸੇਵਕੀ ਹੈ ਉਹ ਹੈ ਨਦੀ। ਗੁਰੂ ਸਮੁੰਦਰ ਵਿਚ ਨਹਾਉਂਦਿਆਂ ਹੀ ਭਾਵ ਗੁਰੂ ਨਾਲ ਜੁੜਿਆ ਹੀ ਸਿੱਖ ਦੀ ਵਡਿਆਈ ਹੈ ਜਿਵੇਂ ਕਿ ਜੇਕਰ ਨਦੀ ਸਮੁੰਦਰ ਵਿਚ ਜਾ ਰਲੇ ਤਾਂ ਸਮੁੰਦਰ ਬਣ ਜਾਂਦੀ ਹੈ, ਜੇਕਰ ਸਮੁੰਦਰ ਵਿਚ ਰਲਣ ਤੋਂ ਭਟਕ ਜਾਏ ਜਾਂ ਆਪਣੀ ਹੋਂਦ ਦਰਸਾਉਣ ਲੱਗ ਜਾਵੇ ਤਾਂ ਫਿਰ ਨਾਲਿਆਂ ਵਿਚ ਬਦਲ ਜਾਂਦੀ ਅਤੇ ਅਖੀਰ ਵਿਚ ਮਾਰੂਥਲਾ ਵਿਚ ਖਤਮ ਹੋ ਜਾਂਦੀ ਹੈ। ਸਿੱਖ ਦੀ ਵਡਿਆਈ ਤਾਂ ਸਤ੍ਰਿਗੁਰ ਨਾਲ ਹੀ ਹੈ। ਸਤਿਗੁਰੂ ਜੀ ਕ੍ਰਿਪਾ ਕਰਨ ਇਹ ਸਭ ਨੂੰ ਸਮੁਤ ਦੇਈ ਰੱਖਣ, ਨਹੀਂ ਤਾਂ ਜਿਹੜੀਆਂ ਨਦੀਆਂ ਨੇ ਸਮੁੰਦਰ ਵਿਚ ਮਿਲ ਕੇ ਇਸ਼ਨਾਨ ਨਹੀਂ ਕੀਤਾ। ਵੱਖਰੀ ਹੋਂਦ ਬਣਾਈ ਹੈ। ਉਹ ਬੇਰਾਨ ਹੋਈਆਂ ਦੇਖੀਆਂ ਹਨ। ਪਰ ਜੇਕਰ ਸਿਰ ਫਿਰੇ ਇਸ ਸਮੁੰਦਰ ਵਿਚ ਨਹੀਂ ਨਹਾਉਂਦੇ ਸਤਿਗੁਰੂ ਤੋਂ ਵੱਖਰੇ ਹੋ ਜਾਂਦੇ ਹਨ ਤਾਂ ਉਨ੍ਹਾਂ ਦੇ ਸਿਰ ਵਿਚ ਸੁਆਹ ਪੈਂਦੀ ਹੈ—

ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ।
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ।

ਹੁਣ ਵਿਚਾਰ ਇਹ ਉਤਪੰਨ ਹੋ ਜਾਂਦਾ ਹੈ ਕਿ ਫਿਰ ਰੋਗ ਕਿਉਂ ਲਗਦੇ ਹਨ ? ਇਹ ਮਨ ਨੂੰ ਸਜਾ ਕਿਉਂ ਫਿਰ ਇਸ ਦਾ ਇਲਾਜ ਕਿਥੇ ਹੈ ? ਇਸ ਦਾ ਜਵਾਬ ਸਾਹਿਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਮਲਾਰ ਰਾਗ ਵਿਚ ਦਿੰਦੇ ਹਨ ਕਿ ਜਦੋਂ ਆਦਮੀ ਪ੍ਰਮਾਤਮਾ ਨੂੰ ਵਿਸਾਰ ਕੇ ਰਸ ਭੋਗਾਂ ਵਿਚ ਖਚਿਤ ਹੋ ਜਾਂਦਾ ਹੈ ਤਾਂ ਸਰੀਰ ਵਿਚ ਰੋਗ ਉੱਠ ਖੜਦੇ ਹਨ, ਜਿਹੜਾ ਅੰਨ੍ਹਾ ਮਨ ਇਹ ਕਰਨ ਲਈ ਪ੍ਰੇਰਦਾ ਹੈ ਉਸ ਨੂੰ ਫਿਰ ਸਜ਼ਾ ਮਿਲਦੀ ਹੈ। ਤਨ ਦੀ ਤਕਲੀਫ ਨਾਲ ਮਨ ਨੂੰ ਤਕਲੀਫ ਹੁੰਦੀ ਹੈ। ਭੋਲਾ ਹਕੀਮ ਇਸ ਦਾ ਇਲਾਜ ਨਹੀਂ ਕਰ ਸਕਦਾ।

ਖਸਮੁ ਵਿਸਾਰਿ ਕੀਏ ਰਸ ਭੋਗ।
ਤਾ ਤਨਿ ਉਠਿ ਖਲੋਏ ਰੋਗ।
ਮਨ ਅੰਧੇ ਕਉ ਮਿਲੈ ਸਜਾਇ।
ਵੈਦ ਨ ਭੋਲੇ ਦਾਰੂ ਲਾਇ।

ਪੰਜਵੀਂ ਪਾਤਸ਼ਾਹੀ ਸਤਿਗੁਰੂ ਅਰਜਨ ਦੇਵ ਜੀ ਉਨ੍ਹਾਂ ਪਿਆਰਿਆਂ ਗੁਰੂ ਸਿੱਖਾਂ ਨੂੰ ਸੰਬੋਧਨ ਕਰਦੇ ਹਨ ਕਿ ਇਹ ਗੁਰੂ ਕੇ ਉਪਦੇਸ਼ ਨੂੰ ਕਮਾਉਣ ਵਾਲਿਓ ਪ੍ਰੇਮੀਓ ਇਕ ਸਤਿਗੁਰੂ ਦਾ ਸਿਮਰਨ ਕਰਨ ਨਾਲ ਸਦਾ ਮੁਖ ਉਜਲ ਹੁੰਦਾ ਹੈ ਅਤੇ ਸੁੱਖ ਪ੍ਰਾਪਤ ਹੁੰਦਾ ਹੈ ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਪਾਉਣ ਦਾ ਸਹਾਰਾ ਮਿਲਦਾ ਹੈ। ਸਤਿਗੁਰੂ ਕੋਲੋਂ ਸਦਾ ਹੀ ਅੰਮ੍ਰਿਤ ਵੰਡੀਦਾ ਹੈ, ਉਥੇ ਜਮ ਦੇ ਰਾਹ ਨਹੀਂ ਪਈ ਦਾ। ਉਸ ਦੀ ਸਰਨ ਪਿਆਂ ਜਨਮ-ਮਰਨ ਹੁੰਦਾ ਹੀ ਨਹੀਂ। ਜਿਸ ਨੂੰ ਪ੍ਰੇਮ ਰਸਿ ਆ ਜਾਵੇ ਉਸ ਨੂੰ ਹੀ ਇਸ ਦੀ ਪ੍ਰਾਪਤੀ ਹੁੰਦੀ ਹੈ। ਜੋ ਸਤਿਗੁਰੂ ਰਸਨਾ ਤੋਂ ਬਚਨ ਕਰਦਾ ਹੈ ਉਹ ਅੰਮ੍ਰਿਤ ਦੇ ਝਰਣੇ ਵਗਦੇ ਹਨ। ਉਨ੍ਹਾਂ ਦੇ ਦਰਸ਼ਨ ਕਰਨਾ ਹੀ ਜੀਵਨ ਹੈ।

"ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ।
ਮੁਖ ਉਜਲ ਸਦਾ ਸੁਖੀ ਨਾਨਕ ਸਿਮਰਤ ਏਕ॥"
"ਉਥੇ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ।
ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥
ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ।
ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ।
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ।"

ਗੁਰਬਾਣੀ ਵਿਚ ਤਾਂ ਪੰਜਵੀਂ ਪਾਤਸ਼ਾਹੀ ਸੋਰਠਿ ਰਾਗ ਵਿਚ ਫੁਰਮਾਨ ਕਰਦੇ ਹਨ ਕਿ ਇਕ ਬੂੰਦ ਗੁਰੂ ਅੰਮ੍ਰਿਤ ਦੀ ਦਿੰਦਾ ਹੈ ਤਾਂ ਆਦਮੀ ਅਟੱਲ ਅਤੇ ਅਮਰ ਹੋ ਜਾਂਦਾ ਹੈ ਫਿਰ ਉਹ ਮਰਦਾ ਹੀ ਨਹੀਂ।

'ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ।"

ਫਿਰ ਹੋਰ ਕੀ ਹੁੰਦਾ ਹੈ ? ਗੁਰੂ ਭਗਤੀ ਦਾ ਭੰਡਾਰ ਬਖਸ਼ ਦਿੰਦਾ ਹੈ ਫਿਰ ਕੋਈ ਲੇਖਾ ਨਹੀਂ ਪੁਛਦਾ।

.... ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹੁਰੀ ਅੰਮ੍ਰਿਤ ਭਰਪੂਰ ਹੈ ਉਹ ਅਨੰਤ ਕ੍ਰਿਪਾ ਕਰਦੇ ਹਨ। ਜੋ ਕ੍ਰਿਪਾ ਦ੍ਰਿਸ਼ਟੀ ਰਾਹੀਂ ਅੰਮ੍ਰਿਤ ਦੇ ਛੱਟੇ ਮਾਰਦੇ ਹਨ। ਉਸ ਅੰਮ੍ਰਿਤ ਦੇ ਅਨੰਦ ਦਾ ਜ਼ਿਕਰ ਸ਼ਬਦਾਂ ਵਿਚ ਕੀਤਾ ਨਹੀਂ ਜਾ ਸਕਦਾ। ਜਿਸ ਉੱਤੇ ਸਤਿਗੁਰੂ ਜੀ ਆਪ ਤ੍ਰੁਠੇ ਹੋਣ, ਉਸ ਉਤੇ ਹੀ ਇਹ ਬਖਸ਼ਿਸ਼

ਹੁੰਦੀ ਹੈ। ਇਸ ਦੇ ਰਸ ਦਾ ਅਨੁਭਵ ਉਸ ਨੂੰ ਹੀ ਹੈ ਜਿਸ ਨੇ ਇਹ ਸੁਆਦ ਚੱਖਿਆ ਹੋਵੇ ਉਹ ਤਾਂ ਇਸ ਨੂੰ ਸਮਝ ਸਕਦਾ ਹੈ ਜਿਸ ਨੇ ਕਦੀ ਇਹ ਸੁਆਦ ਚਖਿਆ ਹੀ ਨਹੀਂ, ਜਿਸ ਤੇ ਇਹ ਕ੍ਰਿਪਾ ਹੋਈ ਹੀ ਨਹੀਂ, ਉਹ ਕਿਵੇਂ ਇਸ ਸੁਆਦ ਬਾਰੇ ਜਾਣ ਸਕਦਾ ਹੈ ਅਤੇ ਦਸ ਸਕਦਾ ਹੈ। ਇਹ ਰਸ, ਇਹ ਅੰਮ੍ਰਿਤ ਦਾ ਝਰਣਾ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਵਿਚੋਂ ਲਗਾਤਾਰ ਚੱਲ ਰਿਹਾ ਹੈ। ਇਹ ਅਮੁੱਕ ਹੈ। ਇਸ ਦੇ ਤੁੱਲ ਹੋਰ ਕੋਈ ਚੀਜ਼ ਨਹੀਂ ਹੈ। ਇਹ ਹੈ ਭੀ ਸਿਰਫ ਸਤਿਗੁਰੂ ਦੀ ਦੇਹ ਵਿਚ ਹੀ। ਹੋਰੇ ਕਿਤੇ ਹੈ ਹੀ ਨਹੀਂ। ਜਮ ਦਾ ਦੁੱਖ ਇਸ ਦੇ ਸਾਹਮਣੇ ਨੀਵੀਂ ਪਾ ਜਾਂਦਾ ਹੈ।

ਸਤਿਗੁਰੂ ਹੀ ਸੱਜਣ ਹੈ ਅਤੇ ਸਤਿਗੁਰੂ ਹੀ ਰੰਗਲਾ ਹੈ। ਸਤਿਗੁਰੂ ਹੀ ਕ੍ਰਿਪਾ ਕਰਦਾ ਹੈ। ਉਹ ਆਪ ਨਾਮ ਦੇ ਰੰਗ ਵਿਚ ਰੰਗਿਆ ਹੋਇਆ ਹੁੰਦਾ ਹੈ ਅਤੇ ਜਿਸ ਤੇ ਮੇਹਰਵਾਨ ਹੁੰਦਾ ਹੈ, ਉਸ ਦਾ ਮਨ ਲੈ ਲੈਂਦਾ ਹੈ ਅਤੇ ਉਸਨੂੰ ਨਾਮ ਦਾ ਰੰਗ ਚਾੜ੍ਹ ਦਿੰਦਾ ਹੈ। ਰੰਗ ਤਾਂ ਹੀ ਚੜ੍ਹਦਾ ਹੈ ਜੇਕਰ ਸਤਿਗੁਰੂ ਮਨ ਲੈ ਲਵੇ। ਇਹ ਰੰਗ ਐਸਾ ਹੈ, ਉਤਰਦਾ ਨਹੀਂ ਅਤੇ ਇਸ ਦੇ ਉਪਰ ਹੋਰ ਰੰਗ ਭੀ ਨਹੀਂ ਚੜ੍ਹਦਾ।

"ਸਜਣੁ ਮੈਡਾ ਰੰਗੁਲਾ ਰੰਗੁ ਲਾਇ ਮਨੁ ਲੇਇ।
ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ।
ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ।

ਸਤਿਗੁਰੂ ਦੀ ਐਸੀ ਵਡਿਆਈ ਹੈ ਕਿ ਇਹ ਗ੍ਰਿਹਸਥ ਵਿਚ ਰਹਿੰਦਿਆਂ ਹੀ ਭਾਵ ਧੀਆਂ ਪੁੱਤਰਾਂ, ਇਸਤਰੀ ਅਤੇ ਹੋਰ ਪਰਿਵਾਰ ਵਿਚ ਰਹਿੰਦਿਆਂ ਹੀ ਗਤੀ ਕਰ ਦਿੰਦਾ ਹੈ। ਘਰ ਬਾਰ ਛੱਡ ਕੇ ਜਾਣ ਦੀ ਲੋੜ ਨਹੀਂ ਹੈ।

"ਸਤਿਗੁਰ ਕੀ ਐਸੀ ਵਡਿਆਈ।
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ।"

ਜਦੋਂ ਸਤਿਗੁਰੂ ਦੀ ਦੇਹ ਜੋ ਅੰਮ੍ਰਿਤ ਭਰਪੂਰ ਹੈ ਅਤੇ ਨਾਮ ਵਿਚ ਰੰਗੀ ਹੋਈ ਹੁੰਦੀ ਹੈ ਤਾਂ ਫਿਰ ਆਦਮੀ ਇਸ ਸੁੱਖ ਤੋਂ ਵਾਂਝਾ ਕਿਉਂ ਹੋ ਜਾਂਦਾ ਹੈ ਭਾਵ ਲਾਂਭੇ ਕਿਉਂ ਹੋ ਜਾਂਦਾ ਹੈ। ਸਤਿਗੁਰੂ ਜੀ ਦਾ ਹੀ ਹੁਕਮ ਹੈ ਕਿ ਸਤਿਗੁਰੂ ਨੂੰ ਜਿਹੜਾ ਅਰਾਧਨਾ ਛੱਡ ਦਿੰਦਾ ਹੈ ਅਤੇ ਸਤਿਗੁਰੂ ਵਲੋਂ ਧਿਆਨ ਹਟਾ ਕੇ ਹੋਰ ਪਾਸੇ ਧਿਆਨ ਕੇਂਦਰਤ ਕਰ ਲੈਂਦਾ ਹੈ, ਸਤਿਗੁਰੂ ਤੇ ਪ੍ਰਤੀਤ ਨਹੀਂ ਰੱਖਦਾ ਉਹ ਇਸ ਸੁਆਦ ਦੇ ਰਸ ਨੂੰ ਗੁਆ ਬੈਠਦਾ ਹੈ ਅਤੇ ਸੱਖਣਾ ਹੋ ਜਾਂਦਾ ਹੈ ਅਤੇ ਉਹ ਸੁਖੀ ਹੋਣ ਦੀ ਬਜਾਏ ਦੁਖੀ ਹੋ ਜਾਂਦਾ ਹੈ, ਉਸ ਦੇ ਸੁਖੀ ਹੋਣ ਦਾ ਇਕੋ ਇਕ ਹੀ ਤਰੀਕਾ ਹੈ ਕਿ ਉਹ ਸਤਿਗੁਰੂ ਦਾ ਹੁਕਮ ਮੰਨੇ। ਆਪਣੀ ਸਿਆਣਪ ਛਡ ਦੇਵੇ ਤਾਂ ਕੀ ਸੁਖੀ ਹੋ ਸਕਦਾ ਹੈ।

'ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ।'

ਸਤਿਗੁਰੂ ਕੋਲੋਂ ਨਾਮ ਦੇ ਰੰਗ ਤੋਂ ਅਤੇ ਅੰਮ੍ਰਿਤ ਰੂਪੀ ਰਸ ਤੋਂ ਬਾਹਰੇ ਉਹ ਲੋਕ ਰਹਿ ਜਾਂਦੇ ਹਨ, ਜਿਨ੍ਹਾਂ ਦੇ ਅੰਦਰੋਂ ਸਤਿਗੁਰੂ ਦਾ ਭਉ ਨਿਕਲ ਜਾਂਦਾ ਹੈ। ਆਪਣੀ ਹੀ ਸਿਆਣਪ ਨੂੰ ਸਤਿਗੁਰੂ ਦੀ ਮੱਤ ਤੋਂ ਉੱਚਾ ਗਿਣਨ ਲੱਗ ਪੈਂਦਾ ਹੈ ਅਤੇ ਹਰ ਕੰਮ ਆਪਣੇ ਮਨ ਦੇ ਹੱਠ ਨਾਲ ਕਰਦਾ ਹੈ। ਸਤਿਗੁਰੂ ਦੇ ਹੁਕਮ ਨੂੰ ਲਾਂਭੇ ਰੱਖਦਾ ਹੈ। ਸਤਿਗੁਰੂ ਨੂੰ ਅਜਿਹੇ ਕੰਮ ਰਾਸ ਨਹੀਂ ਆਉਂਦੇ। ਜਦੋਂ ਸਤਿਗੁਰੂ ਨੂੰ ਅਜਿਹੇ ਕੰਮ ਚੰਗੇ ਨ ਲੱਗਣ ਫਿਰ ਸੁੱਖ ਕਿਥੋਂ ਮਿਲ ਸਕਦਾ ਹੈ ? ਕੌਣ ਹੈ ਕਿਸੇ ਨੂੰ ਸੁਖ ਦੁਆਉਣ ਵਾਲਾ ਅਤੇ ਜਮ ਤੋਂ ਛੁਡਾਉਣ ਵਾਲਾ ? ਅਜਿਹੇ ਆਦਮੀ ਨੂੰ ਜਮ ਬੰਨ ਕੇ ਲਜਾਣਗੇ ਹੀ। ਉਸ ਨੂੰ ਜਮਾਂ ਦੀ ਮਾਰ ਖਾਣੀ ਹੀ ਪਏਗੀ। ਉਸ ਦੀ ਭੀ ਸੁਣਵਾਈ ਨਹੀਂ ਹੋਵੇਗੀ। ਭਾਵ ਉਸ ਨੂੰ ਜਮਾਂ ਤੋਂ ਕੋਈ ਛੁਡਾ ਹੀ ਨਹੀਂ ਸਕਦਾ। ਕਿਤਨਾ ਡਰੌਣਾ ਹੈ ਇਹ ਦ੍ਰਿਸ਼ ?

...ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮ ਨ ਆਵੈ ਰਾਸਿ।"

ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ।

ਬਚਾਓ ਤਾਂ ਇਸ ਗੱਲ ਵਿਚ ਹੈ ਕਿ ਆਪਣੀ ਸਾਰੀ ਸਿਆਣਪ ਛੱਡ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜੋਈ ਕੀਤੀ ਜਾਵੇ। ਜੇਕਰ ਹੰਕਾਰ ਸਤਿਗੁਰੂ ਦੇ ਸਨਮੁਖ ਖੜ੍ਹਕੇ ਅਰਜੋਈ ਕਰਨ ਨਹੀਂ ਦਿੰਦਾ ਤਾਂ ਅੰਦਰੋਂ ਹੀ ਅਰਦਾਸ ਕਰੇ ਤਾਂ ਭੀ ਸਤਿਗੁਰੂ ਲੜ ਲਾ ਲੈਂਦਾ ਹੈ। ਸਤਿਗੁਰੂ ਦੇ ਲੜ ਲੱਗਣ ਤੋਂ ਬਿਨਾਂ ਹੋਰ ਕੋਈ ਬਚਣ ਦਾ (ਛੁਟਣ ਦਾ) ਉਪਾਅ ਜਾਂ ਵਸੀਲਾ ਹੈ ਹੀ ਨਹੀਂ। ਆਦਮੀ ਇਤਨਾ ਭਟਕ ਜਾਂਦਾ ਹੈ ਕਿ ਸਤਿਗੁਰੂ ਹੀ ਕ੍ਰਿਪਾ ਕਰਨ, ਨਹੀਂ ਤਾਂ ਕੋਈ ਬਚਾਓ ਨਹੀਂ। ਅਗਲਾ ਪੰਧ ਬਹੁਤ ਡਰੌਣਾ ਹੈ। ਉਸ ਬਿਖੜੇ ਪੈਂਡੇ ਤੋਂ, (ਇਕ ਵਾਰ ਭਟਕਣ ਤੋਂ ਬਾਦ) ਸਤਿਗੁਰੂ ਹੀ ਬਚਾ ਸਕਦਾ ਹੈ। ਹੋਰ ਕੋਈ ਨਹੀਂ। ਇਸ ਲਈ ਮੈਂ ਭੀ ਅਰਦਾਸ ਕਰਦਾ ਹਾਂ ਕਿ ਹੇ ਸਤਿਗੁਰੂ ਜਗਜੀਤ ਸਿੰਘ ਜੀ ਤੇਰੇ ਚਰਨਾਂ ਵਿਚ ਅਰਦਾਸ ਹੈ ਕਿ ਜਿਹੜਾ ਇਕ ਵਾਰ ਤੇਰੀ ਸ਼ਰਨ ਵਿਚ ਆ ਜਾਂਦਾ ਹੈ, ਉਸ ਨੂੰ ਆਪ ਹੀ ਦਇਆ ਕਰਕੇ ਲੜ ਲਾਈ ਰੱਖੀਂ। ਜੀਅ ਦਾ ਭਟਕਣਾ ਕੀ ਹੋਇਆ। ਉਹ ਤਾਂ ਹਰ ਸਮੇਂ ਭਟਕਿਆ ਹੀ ਰਹਿੰਦਾ ਹੈ। ਸਾਨੂੰ ਸਦਾ ਸਿਰਫ ਤੇਰੀ ਹੀ ਆਸ ਰਹੇ।

'ਕਛੂ ਸਿਆਣਪ ਉਕਤਿ ਨ ਮੋਰੀ।
ਏਕ ਆਸ ਠਾਕੁਰ ਪ੍ਰਭ ਤੋਰੀ।
ਕਰਉ ਬੇਨਤੀ ਸੰਤਨ ਪਾਸੇ।
ਮੇਲਿ ਲੈਹੁ ਨਾਨਕ ਅਰਦਾਸੇ।

# ਮਾਤਾ ਸਵਰਨ ਕੌਰ ਦੀ ਯਾਦ

ਯਾਦਾਂ ਤਾਂ ਯਾਦਾਂ ਈ ਹੁੰਦੀਆਂ ਨੇ। ੨੭ ਜਨਵਰੀ ੨੦੦੪ ਮਾਤਾ ਸਵਰਨ ਕੌਰ ਜੀ ੯੩ ਸਾਲ ਦੀ ਭਰਪੂਰ ਆਯੂ ਭੋਗ ਕੇ ਇਸ ਫਾਨੀ ਦੁਨੀਆਂ ਤੋਂ ਰੁਖ਼ਸਤ ਹੋ ਗਏ। ਉਹ ਸਵਰਗੀ ਜਥੇਦਾਰ ਨੱਥਾ ਸਿੰਘ ਹੋਰਾਂ ਦੀ ਧਰਮ ਸੁਪਤਨੀ ਤੇ ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਸਰਦਾਰ ਨਰੈਣ ਸਿੰਘ ਹੋਰਾਂ ਦੇ ਮਾਤਾ ਜੀ ਸਨ। ਆਪਣੀ ਜ਼ਿੰਦਗੀ ਵਿਚ ਉਹਨਾਂ ਬਹੁਤ ਉਤਰਾਅ ਚੜ੍ਹਾਅ ਵੇਖੇ। ਜਿਸ ਤਰ੍ਹਾਂ ਪਾਕਿਸਤਾਨ ਛੱਡਕੇ ਭਾਰਤ ਵਿਚ ਆਉਣਾ। ਇਹ ਵੀ ਇਕ ਬੜਾ ਦਰਦ ਭਰਿਆ ਨਜ਼ਾਰਾ ਸੀ। ਜਥੇਦਾਰ ਨੱਥਾ ਸਿੰਘ ਤੇ ਮਾਤਾ ਸਵਰਨ ਕੌਰ ਜੀ ਉਦੋਂ ਭਰ ਜਵਾਨੀ ਵਿਚ ਸਨ, ਵਰਿਆਮ ਜੀ ਤਾਂ ਮੇਰੇ ਵਾਂਗ ਬੱਚੇ ਸਨ, ਸੋ ਇਹ ਦੁਖ ਭਰਿਆ ਰਸਤਾ ਅਸੀਂ ਰਾਵੀ ਦਰਿਆ ਲੰਘਣ ਤੱਕ ਇਕੱਠਾ ਸਫਰ ਕੀਤਾ।

ਅਸੀਂ ਸਾਰੇ ਪਿੰਡ ਢੇਹ (ਪਾਕਿਸਤਾਨ) ਵਿਚ ਇਕੋ ਮੁਹੱਲੇ ਵਿਚ ਰਹਿੰਦੇ ਸਾਂ ; ਇਸ ਕਰਕੇ ਮੈਂ ਚਾਚੀ ਸਵਰਨ ਕੌਰ ਤੇ ਜਥੇਦਾਰ ਨੱਥਾ ਸਿੰਘ ਨੂੰ ਬੜਾ ਨੇੜੇ ਤੋਂ ਜਾਣਦਾ ਹਾਂ। ਚਾਚੀ ਜੀ ਧਾਰਮਿਕ ਖਿਆਲਾਂ ਦੇ ਤੇ ਪ੍ਰਮਾਤਮਾ ਤੇ ਪੂਰਨ ਭਰੋਸਾ ਰੱਖਣ ਵਾਲੇ ਸਨ। ਉਹ ਆਂਢਣਾ-ਗੁਆਂਢਣਾਂ ਨਾਲ ਸਦਾ ਹਾਸਾ ਖਿਲੇਰਦੇ ਅਤੇ ਪਿਆਰ ਨਾਲ ਰਹਿੰਦੇ ਸਨ। ਆਏ ਮਹਿਮਾਨਾਂ ਨੂੰ ਵੇਖਕੇ ਤਾਂ ਜਿਦਾਂ ਉਹਨਾਂ ਨੂੰ ਚਾਅ ਜਿਹਾ ਚੜ੍ਹ ਜਾਂਦਾ ਸੀ।

ਇਕ ਵਾਰੀ ਦੀ ਗੱਲ ਮੈਨੂੰ ਬੜੀ ਯਾਦ ਆਉਂਦੀ ਏ ਕਿ ਜਥੇਦਾਰ ਜੀ (ਰਾਵਲਪਿੰਡੀ) ਤੋਂ ਆਏ ਹੋਏ ਸਨ। ਲੋਹੜੀ ਦਾ ਦਿਨ ਆ ਗਿਆ ਤੇ ਸਾਨੂੰ ਸਾਰੇ ਮੁੰਡਿਆਂ ਨੂੰ ਸ਼ਾਮ ਨੂੰ ਇਕੱਠਿਆਂ ਕਰਕੇ ਕਹਿੰਦੇ, "ਚਲੋ ਲੋਹੜੀ ਮੰਗਣ ਜਾਣਾ ਹੈ। ਉਹਨਾਂ ਦਾ ਸੁਭਾਅ ਸੀ ਮੁੰਡਿਆਂ 'ਚ ਮੁੰਡੇ, ਸਿਆਣਿਆਂ ਵਿਚ ਸਿਆਣੇ ਤੇ ਜ਼ਨਾਨੀਆਂ ਵਿਚ ਜ਼ਨਾਨੇ ਬਣ ਜਾਂਦੇ ਸਨ। ਸਾਰਾ ਪਿੰਡ ਵੱਡੇ ਛੋਟੇ ਉਹਨਾਂ ਨੂੰ ਬਹੁਤ ਪਿਆਰ ਕਰਦੇ ਸਨ। ਢੋਲਕੀ ਗਲ ਵਿਚ ਪਾਈ ਤੇ ਪਹਿਲਾਂ ਆਪਣੇ ਘਰ ਤੋਂ ਸ਼ੁਰੂ ਕੀਤਾ। ਜਦੋਂ ਚੌਂਕੇ ਵਿਚ ਲੋਹੜੀ ਮੰਗਦੇ ਵੜੇ ਤਾਂ ਚਾਚੀ ਜੀ ਵੀ ਕਿਹੜੇ ਘੱਟ ਮਖੌਲੀ ਸਨ ਕਹਿੰਦੇ, ਅੱਛਾ ਲੋਹੜੀ ਲੈਣੀ ਏ। ਅੰਦਰ ਗਏ ਗਿੱਲੀ ਮਹਿੰਦੀ ਦਾ ਹੱਥ ਲਬੇੜ ਕੇ ਚਾਚਾ ਜੀ (ਜਥੇਦਾਰ ਨੱਥਾ ਸਿੰਘ) ਹੋਰਾਂ ਦੀ ਦਾਹੜੀ ਲਬੇੜ ਦਿੱਤੀ। ਸਾਰੇ ਮੁੰਡੇ ਜ਼ਨਾਨੀਆਂ ਹੱਸ ਹੱਸ ਕੇ ਦੋਹਰੇ ਹੋ ਗਏ। ਸੋ ਜਿਥੇ ਉਹ ਦੋਵੇਂ ਜੀ ਸਾਰਿਆਂ ਨਾਲ ਪਿਆਰ ਵੰਡਦੇ ਸਨ, ਆਪੋ ਵਿਚ ਵੀ ਆਪਣਾ ਸੁਚੱਜਾ ਜੀਵਨ ਬਤੀਤ ਕਰਦੇ ਸਨ।

ਏਹੋ ਕਾਰਨ ਹੈ ਕਿ ਆਪਣੇ ਪਰਿਵਾਰ ਨੂੰ ਉਹਨਾਂ ਏਸ ਢੰਗ ਨਾਲ ਸੇਧ ਦਿੱਤੀ ਹੈ ਕਿ ਬੱਚਿਆਂ ਵਿਚ ਧਾਰਮਿਕ ਤੇ ਇਨਸਾਨੀਅਤ ਦਾ ਮਾਦਾ ਭਰ ਦਿੱਤਾ ਹੈ, ਜੋ ਹਮੇਸ਼ਾਂ ਚੜ੍ਹਦੀ ਕਲਾ ਵਿਚ ਜਾ ਰਹੇ ਹਨ।

ਕੁਝ ਸਾਲਾਂ ਤੋਂ ਚਾਚੀ ਜੀ (ਮਾਤਾ ਸਵਰਨ ਕੌਰ) ਹੋਰਾਂ ਦੇ ਦਿਮਾਗ ਦੇ ਸੈਲ ਕਮਜ਼ੋਰ ਹੋਣ ਕਰਕੇ ਪ੍ਰੇਸ਼ਾਨ ਸਨ ਤੇ ਇਹ ਰੋਗ ਦੁਖਦਾਈ ਬਣ ਗਿਆ। ਪਰਿਵਾਰ ਵਿਚ ਜੋ ਉਹਨਾਂ ਇਨਸਾਨੀਅਤ ਭਰ ਦਿੱਤੀ ਸੀ, ਪਰਿਵਾਰ ਨੇ ਬਾਖ਼ੂਬੀ ਸੇਵਾ ਕੀਤੀ। ਦੋਹਾਂ ਪੁੱਤਰਾਂ ਦੋਹਾਂ ਨੂੰਹਾਂ ਨੇ ਫੇਰ ਪੋਤੇ ਨੇ ਵੀ ਹੱਥ ਵਟਾਇਆ। ਭੈਣ ਜੀ ਬਖਸ਼ੀਸ਼ ਕੌਰ (ਸੁਪਤਨੀ ਵਰਿਆਮ ਜੀ) ਨੇ ਤਾਂ ਏਨੀ ਸੇਵਾ ਕੀਤੀ ਕਿ ਆਪਣੀ ਸੱਸ ਦੇ ਸਾਰੇ ਗੁਣ ਆਪਣੇ ਵਿਚ ਲੈ ਲਏ।

੨੮ ਜਨਵਰੀ ਨੂੰ ਜਦੋਂ ਅਰਥੀ ਲੈ ਕੇ ਸ਼ਮਸ਼ਾਨ ਘਾਟ ਵੱਲ ਜਾ ਰਹੇ ਸਾਂ ਤਾਂ ਅੱਗੇ ਅੱਗੇ ਕੀਰਤਨੀ ਜਥਾ ਕੀਰਤਨ ਕਰਦਾ ਜਾ ਰਿਹਾ ਸੀ। ਸ਼ਬਦ ਪੜ੍ਹ ਰਹੇ ਸਨ "ਇਸ ਰੰਗਲੀ ਦੁਨੀਆਂ ਨੂੰ ਇਕ ਦਿਨ ਛੱਡ ਜਾਣਾ।"

ਸ਼ਮਸ਼ਾਨ ਘਾਟ ਵਿਚ ਏਨੀ ਭੀੜ ਹੋ ਗਈ ਸੀ ਕਿ ਖਲੋਣ ਨੂੰ ਥਾਂ ਨਹੀਂ ਲੱਭ ਰਹੀ ਸੀ। ਏਹ ਸਾਰਾ ਦ੍ਰਿਸ਼ ਵਰਿਆਮ ਜੀ ਤੇ ਨਰੈਣ ਸਿੰਘ ਹੋਰਾਂ ਦੇ ਮੇਲ ਮਿਲਾਪ ਨੂੰ ਦੱਸ ਰਿਹਾ ਸੀ ਕਿ ਜਿਨ੍ਹੇਂ ਜਿਨ੍ਹੇਂ ਪਤਾ ਲੱਗਾ ਟੈਲੀਫੂਨ ਰਾਹੀਂ ਜਾਂ ਅਖਬਾਰਾਂ ਰਾਹੀਂ ਆਪਣੇ ਆਪ ਚਲੇ ਆਏ।

੫ ਫਰਵਰੀ ੨੦੦੪ ਨੂੰ ਅੰਤਮ ਅਰਦਾਸ ਸਮੇਂ ਸਾਰੇ ਰਿਸ਼ਤੇਦਾਰ ਸੱਜਣ ਮਿੱਤਰ ਤੇ ਹੋਰ ਮਹਾਨ ਹਸਤੀਆਂ ਆਏ ਹੋਏ ਸਨ। ਬੜਾ ਭਾਰੀ ਇਕੱਠ ਸੀ। ਭੈਣੀ ਸਾਹਿਬ ਤੋਂ ਬਹੁਤ ਸਾਰੇ ਮਹਾਨ ਵਿਅਕਤੀ, ਸੰਗੀਤਕਾਰ, ਸੂਬੇ ਸਾਹਿਬਾਨ ਤੇ ਪਰਿਵਾਰ ਦੇ ਗੁਰਭਾਈ ਅਪੜੇ ਹੋਏ ਸਨ। ਪੰਜਾਬ ਕਾਂਗਰਸ ਦੇ ਪ੍ਰਧਾਨ ਸ. ਹੰਸਪਾਲ ਜੀ, ਕਵੀਜਨ, ਲੇਖਕ, ਅਖਬਾਰਾਂ ਦੇ ਨੁਮਾਇੰਦੇ, ਹਰਕਿਸ਼ਨ ਸਿੰਘ ਜੀ ਬਾਵਾ ਕੌਂਸਲਰ, ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਵਰਿਆਮ ਸਿੰਘ ਸੰਧੂ ਤੇ ਹੋਰ ਬਹੁਤ ਸਜਨ ਸ਼ਰਧਾ ਦੇ ਫੁੱਲ ਭੇਂਟ ਕਰਨ ਆਏ ਹੋਏ ਸਨ। ਦਿੱਲੀ ਤੋਂ ਜਥੇਦਾਰ ਸੇਵਾ ਸਿੰਘ ਹੋਰਾਂ ਨੇ ਕਰੀਬ ਦੋ ਘੰਟੇ ਕੀਰਤਨ ਤੇ ਵਿਆਖਿਆਨ ਕਰਕੇ ਸੰਗਤਾਂ ਨੂੰ ਉਪਦੇਸ਼ ਦਿੱਤਾ।

ਬਹੁਤ ਸਾਰੇ ਸਜਨਾਂ ਨੇ ਸ਼ਰਧਾ ਦੇ ਫੁੱਲ ਭੇਟ ਕੀਤੇ। ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ।

ਸਾਰੇ ਬੁਲਾਰਿਆਂ ਦੀ ਗੱਲ ਦਾ ਇਕੋ ਨਿਚੋੜ ਸੀ ਕਿ ਮਾਤਾ ਸਵਰਨ ਕੌਰ ਤੇ ਜਥੇਦਾਰ ਨੱਥਾ ਸਿੰਘ ਜੀ ਦੀ ਸੁਘੜ ਸਿਆਣੀ ਸੇਧ ਕਰਕੇ ਸ. ਜਗਦੀਸ਼ ਸਿੰਘ ਵਰਿਆਮ, ਸ. ਨਰੈਣ ਸਿੰਘ ਤੇ ਉਹਨਾਂ ਦਾ ਪਰਿਵਾਰ ਇਕ ਗੁਰਮੁਖ ਤੇ ਆਦਰਸ਼ ਪਰਿਵਾਰ ਬਣ ਗਿਆ ਹੈ।

ਵਾਹਿਗੁਰੂ ਇਸ ਪਰਿਵਾਰ ਨੂੰ ਚੜ੍ਹਦੀ ਕਲਾ ਵਿਚ ਲਿਜਾਏ। ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਥਾਂ ਦੇਵੇ। ਪਰਿਵਾਰ ਉਹਨਾਂ ਦੀਆਂ ਸਿਖਿਆਵਾਂ ਤੇ ਚਲਦਾ ਰਹੇ।

*—ਗੁਰਦੇਵ ਸਿੰਘ ਹੰਜਰਾ*

*੨੯, ਗੁਰਜੀਤ ਨਗਰ, ਜਲੰਧਰ*

## ਮਾਤਾ ਸਵਰਨ ਕੌਰ ਨਮਿਤ ਮੇਲਾ

**ਜਲੰਧਰ**—ਮਾਤਾ ਸਵਰਨ ਕੌਰ ਪਤਨੀ ਜਥੇਦਾਰ ਨੱਥਾ ਸਿੰਘ ਦੀ ਯਾਦ ਵਿਚ ਸੈਂਟਰਲ ਟਾਊਨ ਜਲੰਧਰ ਵਿਚ ਮੇਲਾ ਕੀਤਾ ਗਿਆ। ਮਾਤਾ ਜੀ ੨੭ ਜਨਵਰੀ ਨੂੰ ੯੩ ਸਾਲ ਦੀ ਉਮਰ ਵਿਚ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਸਨ। ਉਹਨਾਂ ਦੇ ਬੱਚਿਆਂ ਸੰਤ ਜਗਦੀਸ਼ ਸਿੰਘ ਵਰਿਆਮ, ਸੰਤ ਨਰਾਇਣ ਸਿੰਘ ਤੇ ਬੀਬੀ ਪਰਮਜੀਤ ਕੌਰ ਨਾਲ ਸੰਬੰਧੀਆਂ ਤੇ ਹਮਦਰਦਾਂ ਨੇ ਅਖਬਾਰਾਂ-ਅਜੀਤ, ਜੱਗਬਾਣੀ, ਨਵਾਂ ਜ਼ਮਾਨਾ, ਪੰਜਾਬੀ ਟ੍ਰਿਬਿਊਨ ਅਤੇ ਸਤਿਜੁਗ ਵਿਚੋਂ ਮਾਤਾ ਜੀ ਦੇ ਪ੍ਰਲੋਕ ਗਵਨ ਦੀ ਖਬਰ ਪੜ੍ਹ ਕੇ ਜਾਂ ਟੈਲੀਫੋਨ ਰਾਹੀਂ ਜਾਣਕਾਰੀ ਲੈ ਕੇ ਸੰਵੇਦਨਾ ਪ੍ਰਗਟ ਕੀਤੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਚੇਚਾ ਟੈਲੀਫੋਨ ਕਰਕੇ ਪਰਿਵਾਰ ਨੂੰ ਭਾਣੇ ਵਿਚ ਰਹਿਣ ਦਾ ਉਪਦੇਸ਼ ਦਿੱਤਾ।

ਬੀਬੀ ਜੀ ਨਮਿਤ ੫ ਫਰਵਰੀ ੨੦੦੪ ਨੂੰ ਭਾਰੀ ਮੇਲਾ ਹੋਇਆ। ਮੇਲੇ ਦੀ ਸ਼ੁਰੂਆਤ ਬੀਬੀ ਹਰਮੀਤ ਕੌਰ ਗੁਰਰਤਨ ਸਿੰਘ ਦੇ "ਸੂਰਜ ਕਿਰਨ ਮਿਲੇ ਜਲ ਕਾ ਜਲ ਹੂਆ ਰਾਮ" ਸ਼ਬਦ ਗਾਇਨ ਨਾਲ ਕੀਤੀ ਗਈ। ਸੰਤ ਬਲਬੀਰ ਸਿੰਘ ਤੇ ਜਥੇ ਨੇ "ਜੋ ਦਿਨ ਆਵਹਿ ਸੋ ਦਿਨ ਜਾਹੀ" ਧਾਰਨਾ ਲੈ ਕੇ ਸ਼ਬਦ ਪੜ੍ਹਿਆ।

ਇਸ ਪ੍ਰੋਗਰਾਮ ਲਈ ਉਚੇਚੇ ਪਧਾਰੇ ਜ. ਸੇਵਾ ਸਿੰਘ ਦਿੱਲੀ ਨੇ "ਰਾਮ ਸਿਮਰ ਰਾਮ ਸਿਮਰ ਏਹੋ ਤੇਰੇ ਕਾਜ ਹੈ" ਧਾਰਨਾ ਨਾਲ ਦਿਵਾਨ ਸ਼ੁਰੂ ਕੀਤਾ ਤੇ ਮਿਰਤ ਮੰਡਲ ਜਗ ਸਾਜਿਆ ਦੀ ਵਿਆਖਿਆ ਕੀਤੀ। ਉਹਨਾਂ ਦੱਸਿਆ ਸੰਸਾਰ ਨਾਲ ਸੰਬੰਧ ਸਰੀਰ ਨਾਲ.ਜੁੜਦਾ ਹੈ। ਇਹ ਸੰਬੰਧ ਮਾਤਾ ਪਿਤਾ ਰਾਹੀਂ ਬਣਦਾ ਹੈ। ਉਹਨਾਂ ਮਾਤਾ ਜੀ ਦਾ ਇਕ ਪਾਸੇ ਆਪਣੇ ਬੱਚਿਆਂ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜੀ ਰੱਖਣ ਲਈ ਹਿੱਸਾ ਪਾਉਣ ਦੀ ਗੱਲ ਕੀਤੀ ਦੂਜੇ ਪਾਸੇ ਇਹ ਦਰਸ਼ਨ ਪੇਸ਼ ਕੀਤਾ ਕਿ ਸਰੀਰ ਨਾ ਰਹਿਣ ਉਤੇ ਆਤਮਾ ਸਵਰਗ ਦਾ ਸੁਖ ਭੋਗਦੀ ਹੈ। ਪਰ ਸਰੀਰ ਰਹਿੰਦਿਆਂ ਮਨੁੱਖ ਸਤਿਗੁਰੂ ਦੀ ਸ਼ਰਨ ਆ ਕੇ ਉਸ ਦਾ ਬਖਸ਼ਿਆ ਸੁਖ ਭੋਗ ਸਕਦਾ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਹੀ ਨਰਕ ਸੁਰਗ ਦੀ ਭਾਵਨਾ ਤੋਂ ਉਤੇ ਉਠ ਸਕੀਦਾ ਹੈ। ਜਥੇਦਾਰ ਜੀ ਨਾਲ ਢੋਲਕ ਤੇ ਸਹਿਯੋਗ ਨੌਜਵਾਨ ਬਲਜੀਤ ਸਿੰਘ ਨੇ ਬਾਖੂਬੀ ਦਿੱਤਾ।

ਮਾਤਾ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਵਾਲਿਆਂ ਵਿਚ ਸ਼ਾਮਲ ਸਨ—ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ, ਸੰਤ ਦਲੀਪ ਸਿੰਘ ਨਾਮਧਾਰੀ, ਕਵੀ ਸੰਤੋਖ ਸਿੰਘ ਸਫਰੀ, ਪ੍ਰੋ. ਪਿਆਰਾ ਸਿੰਘ ਭੋਗਲ, ਪ੍ਰਮੁੱਖ ਪੱਤਰਕਾਰ ਸਤਨਾਮ ਮਾਣਕ, (ਅਜੀਤ), ਸ਼੍ਰੋਮਣੀ ਪੱਤਰਕਾਰ ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਸ. ਤਰਲੋਚਨ ਸਿੰਘ ਪ੍ਰਧਾਨ ਦੁਆਬਾ ਸ੍ਰੀ ਗੁਰੂ ਸਿੰਘ ਸਭਾ, ਸ. ਹਰਕਿਸ਼ਨ ਸਿੰਘ ਬਾਵਾ ਮਿਊਂਸੀਪਲ ਕਮਿਸ਼ਨਰ, ਪ੍ਰੋ. ਤਾਰਾ ਸਿੰਘ ਅਨਜਾਣ ਤੇ ਡਾ. ਵਰਿਆਮ ਸਿੰਘ ਸੰਧੂ। ਸੰਧੂ ਸਾਹਿਬ ਨੇ ਪਰਿਵਾਰ ਵਲੋਂ ਆਈ ਸੰਗਤ ਦਾ ਧੰਨਵਾਦ ਕੀਤਾ ਤੇ ਕਿਹਾ ਕਿ ਮਾਤਾ ਜੀ ਦੇ ਵੱਡੇ ਲੜਕੇ ਸੰਤ ਜਗਦੀਸ਼ ਸਿੰਘ ਬਾਹਰਲੇ ਜਗਤ ਵਿਚ ਨਾਮਧਾਰੀ ਸਮਾਜ ਦੇ ਰਾਜਦੂਤ ਹਨ। ਮੈਂ ਕਹਿੰਦਾ ਸਤਿਗੁਰੂ ਜਗਜੀਤ ਸਿੰਘ ਵਰਗੇ ਬਣਨਾ ਬੜਾ ਔਖਾ ਹੈ। ਪਰ ਕੋਈ ਸੰਤ ਜਗਦੀਸ਼ ਸਿੰਘ ਜਿਹਾ ਹੀ ਬਣ ਕੇ ਵਖਾਏ। ਜਥੇਦਾਰ ਗੁਰਦੇਵ ਸਿੰਘ ਪਨੇਸਰ ਪ੍ਰਧਾਨ ਰਾਮਗੜ੍ਹੀਆ ਜੱਸਾ ਸਿੰਘ ਦਿਵਸ ਕਮੇਟੀ ਅਤੇ ਰਾਮਗੜ੍ਹੀਆ ਮਾਡਲ ਸਕੂਲ ਹੁਸ਼ਿਆਰਪੁਰ ਰੋਡ ਜਲੰਧਰ ਅਤੇ ਸ. ਸ਼ੰਕਰ ਸਿੰਘ ਸੀਨੀਅਰ ਮੈਂਬਰ ਰਾਮਗੜ੍ਹੀਆ ਮਾਡਲ ਸਕੂਲ, ਜਲੰਧਰ ਨੇ ਸੰਤ ਜਗਦੀਸ਼ ਸਿੰਘ ਨੂੰ ਦਸਤਾਰ ਭੇਟ ਕੀਤੀ।

ਇਸ ਮੇਲੇ ਵਿਚ ਹਿੱਸਾ ਲੈਣ ਲਈ ਸ੍ਰੀ ਭੈਣੀ ਸਾਹਿਬ ਦੇ ਪ੍ਰਬੰਧਕ, ਜੰਮੂ ਕਸ਼ਮੀਰ, ਪੰਜਾਬ, ਹਰਿਆਣਾ, ਉੱਤਰ ਪ੍ਰਦੇਸ਼ ਦੇ ਸੂਬੇ ਸਾਹਿਬਾਨ, ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਤੇ ਜਨਰਲ ਸਕੱਤਰ, ਰਾਜਨੀਤਕ ਆਗੂ, ਸਾਹਿਤਕਾਰ, ਪੱਤਰਕਾਰ, ਸਾਧੂ, ਸੰਤ ਅਤੇ ਸੰਬੰਧੀ ਤੇ ਸੱਜਣ ਮਿੱਤਰ ਉਚੇਚੇ ਤੌਰ ਤੇ ਪੁਜੇ।

ਮੇਲੇ ਦੀ ਸਮਾਪਤੀ ਮਾਤਾ ਜੀ ਦੀ ਆਤਮਿਕ ਸ਼ਾਂਤੀ ਲਈ ਰਖੇ ਪਾਠ ਦਾ ਭੋਗ ਪਿਛੋਂ ਅਰਦਾਸ ਨਾਲ ਹੋਈ। ਸਟੇਜ

ਸਕੱਤਰ ਦੀ ਜ਼ੁੰਮੇਂਵਾਰੀ ਪ੍ਰਸਿੱਧ ਨਾਮਧਾਰੀ ਆਗੂ, ਬੁਲਾਰੇ ਤੇ ਕਵੀ ਪ੍ਰਿੰ. ਅਜੀਤ ਸਿੰਘ ਚੀਮਾ ਨੈਸ਼ਨਲ ਐਵਾਰਡੀ ਨੇ ਬਾਖੂਬ ਨਿਭਾਈ।

## ਸ੍ਰ. ਬਲਬੀਰ ਸਿੰਘ 'ਕੰਵਲ' ਨਾਲ ਰੁਬਰੂ ਅਤੇ ਸਨਮਾਨ ਸਮਾਰੋਹ

ਪੰਜਾਬ ਦੇ ਪ੍ਰਸਿੱਧ ਪ੍ਰਵਾਸੀ ਸਾਹਿਤਕਾਰ, ਖੋਜੀ ਲੇਖਕ, ਇਤਿਹਾਸਕਾਰ ਸ੍ਰ. ਬਲਬੀਰ ਸਿੰਘ 'ਕੰਵਲ' ਦੀ ਪੰਜਾਬੀ ਸਾਹਿਤਕਾਰੀ, ਇਤਿਹਾਸਕਾਰੀ ਅਤੇ ਸ਼ਾਸਤਰੀ ਗਾਇਨ ਕਲਾ ਤੇ ਕੀਤੀ ਡੂੰਘੀ ਖੋਜ ਦੀਆਂ ਸੇਵਾਵਾਂ ਨੂੰ ਸਮਝਦਿਆਂ, ਦੋਆਬਾ ਖਿੱਤੇ ਦੀ ਉੱਘੀ ਪੱਤਰਕਾਰਾਂ ਦੀ ਸੰਸਥਾ "ਦੋਆਬਾ ਪੱਤਰਕਾਰ ਮੰਚ ਵਲੋਂ ਭੋਗਪੁਰ ਵਿਖੇ ਉਹਨਾਂ ਨਾਲ ਰੁਬਰੂ ਅਤੇ ਸਨਮਾਨ ਸਮਾਰੋਹ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਜ਼ਿਕਰਯੋਗ ਹੈ ਕਿ ਸ੍ਰ. ਬਲਬੀਰ ਸਿੰਘ 'ਕੰਵਲ' ਦੀ ਪੰਜਾਬ ਦੀਆਂ ਵਿਸਰ ਰਹੀਆ ਪ੍ਰੰਪਰਾਗਤ ਵਿਰਾਸਤੀ ਖੇਡਾਂ ਕੁਸ਼ਤੀ ਅਤੇ ਕਬੱਡੀ ਪ੍ਰਤੀ ਕੀਤੀ ਗਈ ਡੂੰਘੀ ਖੋਜ ਦੀ ਅੰਤਰਾਸ਼ਟਰੀ ਪੱਧਰ 'ਤੇ ਪ੍ਰਸਿੱਧੀ ਹੈ। ਇਹੀ ਕਾਰਨ ਹੈ ਕਿ ਉਹਨਾਂ ਦੀ ਇਸ ਡੂੰਘੀ ਇਤਿਹਾਸਕ ਖੋਜ ਦੀ ਸ਼ਲਾਘਾ ਕਰਦਿਆਂ ਯੂ. ਐਨ. ਓ ਦੇ ਸਭਿਆਚਾਰਕ, ਵਿਦਿਅਕ ਵਿੰਗ ਵਲੋਂ ਉਹਨਾਂ ਨੂੰ ੧੯੬੫ ਵਿੱਚ ਯੂਨੈਸਕੋ ਐਵਾਰਡ ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ।

ਰੁਬਰੂ ਪ੍ਰੋਗਰਾਮ ਦੌਰਾਨ ਸਭ ਤੋਂ ਪਹਿਲਾਂ ਸਵਾਲਾਂ ਦਾ ਬਕਾਇਦਾ ਸਿਲਸਲਾ ਪ੍ਰਸਿੱਧ ਪੰਜਾਬੀ ਗਾਇਕ ਸ੍ਰੀ ਸੁਰਿੰਦਰ ਲਾਡੀ ਦੇ ਸਵਾਲ ਨਾਲ ਅਰੰਭ ਹੋਇਆ। ਸ੍ਰ. 'ਕੰਵਲ' ਸਾਹਿਬ ਨੇ ਬੜੀ ਬੇਬਾਕ ਸ਼ਬਦਾਵਲੀ ਰਾਹੀ ਦੱਸਿਆ ਕਿ ਉਹਨਾਂ ਨੇ ਆਪਣੇ ਬਜ਼ੁਰਗਾਂ ਦੀ ਵਿਰਾਸਤੀ ਪ੍ਰੰਪਰਾ ਨੂੰ ਅੱਗੇ ਤੋਰਨ ਲਈ ਪੰਜਾਬ ਦੀਆਂ ਪ੍ਰੰਪਰਾਗਤ ਖੇਡਾਂ ਕਬੱਡੀ ਅਤੇ ਕੁਸ਼ਤੀ ਪ੍ਰਤੀ ਆਪਣੀ ਪਹੁੰਚ ਨੂੰ ਜਾਰੀ ਰੱਖਿਆ ਹੋਇਆ ਹੈ। ਉਹਨਾਂ ਇਹ ਵੀ ਦੱਸਿਆ ਕਿ ਉਹਨਾਂ ਦੇ ਬਜ਼ੁਰਗਾਂ ਦਾ ਇਹਨਾਂ ਖੇਡਾਂ ਪ੍ਰਤੀ ਖਾਸ ਸਨੇਹ ਸੀ। ਆਪਣੇ ਘਰੇਲੂ ਕੰਮਾਂ ਧੰਦਿਆਂ ਤੋਂ ਵਿਹਲੇ ਹੋ ਕੇ ਉਹ ਦੂਰ ਦੁਰਾਡੇ ਪੈਂਦੀਆਂ ਛਿੰਝਾਂ ਅਤੇ ਰਾਸਾਂ ਤੇ ਉਚੇਚੇ ਤੌਰ ਤੇ ਪੁਜਿਆ ਕਰਦੇ ਸਨ। ਇਹੀ ਪ੍ਰਭਾਵ ਉਹਨਾਂ ਨੇ ਕਬੂਲਿਆ ਹੈ ਤੇ ਕੁਸ਼ਤੀ, ਕਬੱਡੀ ਅਤੇ ਸਾਸ਼ਤਰੀ ਗਾਇਨ ਕਲਾ ਤੇ ਖੋਜ ਕਾਰਜ ਅਰੰਭਿਆ ਹੋਇਆ ਹੈ।

ਸ੍ਰ. ਕੰਵਲ ਸਾਹਿਬ ਨੇ ਅੱਗੇ ਦੱਸਿਆ ਕਿ ਸਾਡੀਆਂ ਆ ਰਹੀਆ ਪੁਸ਼ਤਾਂ ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਆਪਣੇ ਅਮੀਰ ਗੌਰਵਮਈ ਸਭਿਆਚਾਰ ਨੂੰ ਭੁਲ ਰਹੀਆਂ ਹਨ। ਇਸ ਕਾਰਨ ਸਾਨੂੰ ਅਜਿਹੇ ਯਤਨ ਕਰਨੇ ਪੈਣਗੇ ਜਿਸ ਨਾਲ ਅਸੀਂ ਇਹਨਾਂ ਨੂੰ ਆਪਣੇ ਸਭਿਆਚਾਰਕ ਵਿਰਾਸਤੀ ਵਿਰਸੇ ਨਾਲ ਜੋੜ ਸਕੀਏ। ਉਹਨਾਂ ਦੱਸਿਆ ਪੰਜਾਬ ਦੇ ਅਮੀਰ ਪੁਰਾਤਨ ਵਿਰਾਸਤੀ ਸਭਿਆਚਾਰ ਨੂੰ ਸਾਂਭਣ ਲਈ ਉਹ ਇੱਕ ਵਿਸ਼ੇਸ਼ ਕਾਰਜ ਖੇਤਰ ਵਿੱਚ ਲੱਗੇ ਹੋਏ ਹਨ। ਤੇ ਇਸ ਪ੍ਰੋਜੈਕਟ ਤੇ ਉਹਨਾਂ ਨੇ ਹੁਣ ਤੱਕ ੩੦ ਹਜ਼ਾਰ ਪੌਂਡ ਆਪਣੇ ਕੋਲੋਂ ਬਿਨਾਂ ਕਿਸੇ ਨਿੱਜੀ ਲਾਭ ਦੇ ਖਰਚ ਵੀ ਕੀਤੇ ਹਨ। ਇਸ ਕਾਰਜ ਵਿੱਚ ਉਹ ਪੰਜਾਬ ਦੀ ਜਰਖੇਜ਼ ਧਰਤੀ ਜਲੰਧਰ ਵਿਖੇ 'ਪੰਜਾਬ ਹੈਰੀਟੇਜ' ਇੱਕ 'ਵਿਰਾਸਤੀ ਕੇਂਦਰ' ਸਥਾਪਿਤ ਕਰਨ ਦਾ ਉਪਰਾਲਾ ਕਰ ਰਹੇ ਹਨ ਜਿਥੇ ਪੁਰਾਤਨ ਪੰਜਾਬ ਦੀ ਝਲਕ ਦੇਖੀ ਜਾ ਸਕੇਗੀ।

ਸ੍ਰ. 'ਕੰਵਲ' ਸਾਹਿਬ ਜੀ ਨੇ ਪੰਜਾਬੀਆਂ ਪ੍ਰਤੀ ਗਿਲ੍ਹਾ ਜ਼ਾਹਰ ਕਰਦਿਆਂ ਆਖਿਆ ਕਿ ਪਤਾ ਨਹੀਂ ਕਿਉਂ ਅਸੀਂ ਆਪਣੇ ਅਦੀਬਾਂ, ਫਨਕਾਰਾਂ, ਕਲਾਕਾਰਾਂ ਅਤੇ ਖਿਡਾਰੀਆਂ ਦੀਆਂ ਸੇਵਾਵਾਂ ਦੀ ਕਦਰ ਨਹੀਂ ਕਰਦੇ ਤੇ ਅਸੀਂ ਉਹਨਾਂ ਨੂੰ ਵਿਸਾਰ ਰਹੇ ਹਾਂ।

ਸਮਾਗਮ ਦੌਰਾਨ ਦੋਆਬਾ ਪੱਤਰਕਾਰ ਮੰਚ ਵਲੋਂ ਸ੍ਰ. ਕੰਵਲ ਸਾਹਿਬ ਨੂੰ ਯਾਦਗਾਰੀ ਚਿੰਨ੍ਹ, ਗਰਮ ਲੋਈ ਨਾਲ ਸਨਮਾਨਿਤ ਵੀ ਕੀਤਾ ਗਿਆ। ਇਸ ਪ੍ਰਭਾਵਸ਼ਾਲੀ ਸਮਾਗਮ ਦੌਰਾਨ ਪ੍ਰਸਿੱਧ ਮਾਇਆਨਾਜ਼ ਸ਼ਖਸੀਅਤਾਂ, ਬੁੱਧੀ ਜੀਵੀ, ਸਹਿਤਕਾਰ, ਪੱਤਰਕਾਰਾਂ, ਲੇਖਕਾਂ ਨੇ ਸ਼ਿਰਕਤ ਕੀਤੀ। ਇਸ ਸਮਾਗਮ 'ਤੇ ਜੁੜੇ ਬੁਧੀਜੀਵੀਆਂ ਨੇ ਸ੍ਰ. ਕੰਵਲ ਸਾਹਿਬ ਦੀ ਕੱਦਾਵਰ ਸ਼ਖਸੀਅਤ ਸੰਬੰਧੀ ਅਹਿਮ ਸਵਾਲ ਕੀਤੇ ਤੇ ਉਹਨਾਂ ਦੇ ਜੀਵਨ ਦੇ ਵੱਖਰੇ-ਵੱਖਰੇ ਪਹਿਲੂਆਂ ਸਬੰਧੀ ਜਾਣਕਾਰੀ ਪ੍ਰਾਪਤ ਕੀਤੀ। ਸ੍ਰ. ਕੰਵਲ ਸਾਹਿਬ ਨੇ ਸਮਾਗਮ ਸਬੰਧੀ ਆਖਿਆ ਕਿ ਇਸ ਤੋਂ ਪਹਿਲਾਂ ਵੀ ਉਹਨਾਂ ਦਾ ਦੇਸ਼, ਵਿਦੇਸ਼ ਦੀ ਧਰਤੀ 'ਤੇ ਮਾਣ ਹੋਇਆ ਹੈ, ਪ੍ਰੰਤੂ ਜੋ ਸਨੇਹ ਭੋਗਪੁਰ ਨਿਵਾਸੀਆਂ ਅਤੇ ਇਸ ਸੰਸਥਾ ਵਲੋਂ ਉਹਨਾਂ ਨੂੰ ਪ੍ਰਾਪਤ ਹੋਇਆ ਹੈ ਇਹ ਉਹਨਾਂ ਲਈ ਅਭੁੱਲ ਅਤੇ ਸਦੀਵੀ ਯਾਦ ਵਜੋਂ ਰਹੇਗਾ।

ਸਮਾਗਮ ਦੌਰਾਨ ਸੰਸਥਾ ਦੇ ਪ੍ਰਧਾਨ ਗੁਰਮਲਕੀਅਤ ਸਿੰਘ ਕਾਹਲੋਂ, ਪ੍ਰਬੋਧ ਸਾਹਨੀ, ਰਾਣਾ ਭੋਗਪੁਰੀਆ, ਸੁਰਿੰਦਰ ਲਾਡੀ, ਪ੍ਰਣਵ ਗੋਹਲੋਂ, ਸਰਬਜੀਤ ਸਨੋਰਾ, ਰਮੇਸ਼ ਬੰਗੜ ਅਲਾਵਲਪੁਰ, ਨਰਿੰਦਰ ਕੁੱਕੂ, ਗੁਰਮੇਲ ਸਿੰਘ ਢਿਲੋਂ, ਹਕੀਕਤ ਰਾਏ, ਰਜਿੰਦਰ ਅਰੋੜਾ, ਬਲਵਿੰਦਰ ਸਿੰਘ ਭੰਗੂ, ਸ਼ਮਸ਼ੇਰ ਚਮਕ,

ਗੁਰਮੀਤ ਖਾਨਪੁਰੀ, ਸੁਖਜੀਤ ਖਾਨਪੁਰੀ, ਪ੍ਰਿੰ : ਜਰਨੈਲ ਸਿੰਘ 'ਹੰਝਰਾ', ਮਾ: ਮੋਹਣ ਵਿਰਦੀ ਅਤੇ ਸੋਮਪਾਲ ਹਾਜਰ ਸਨ।

ਸਮਾਗਮ ਦੌਰਾਨ ਮੁਖ ਪ੍ਰਬੰਧਕ ਸ੍ਰੀ ਰਾਣਾ ਭੋਗਪੁਰੀਆ ਨੇ ਆਖਿਆ ਕਿ ਅੰਤਰ ਰਾਸ਼ਟਰੀ ਪੱਧਰ 'ਤੇ ਪੰਜਾਬੀ ਸਭਿਆਚਾਰ ਦੇ ਮੁੱਦਈ, ਇਤਿਹਾਸਕ ਤੱਤਾਂ ਤੇ ਖੋਜ ਕਰਨ ਵਾਲੀ ਮਹਾਨ ਕੱਦਵਾਰ ਸ਼ਖਸੀਅਤ ਸ੍ਰ. ਬਲਬੀਰ ਸਿੰਘ ਕੰਵਲ ਸਾਹਿਬ ਦਾ ਉਹਨਾਂ ਦੀ ਸੰਸਥਾ ਵਲੋਂ ਮਾਣ ਕਰਨਾ ਅਤਿਅੰਤ ਖੁਸ਼ੀ ਵਾਲੀ ਗੱਲ ਹੈ। ਉਹਨਾਂ ਕਿਹਾ ਕਿ ਉਹਨਾਂ ਦੀ ਸੰਸਥਾ ਸਭਿਆਚਾਰਕ ਗਤੀਵਿਧੀਆਂ ਨੂੰ ਇਸ ਤਰ੍ਹਾਂ ਹੀ ਕਾਇਮ-ਦਰ-ਕਾਇਮ ਰੱਖਣਗੇ। ਸਟੇਜ ਸੰਚਾਲਨ ਕਾਰਜ ਬਲਦੇਵ ਰਾਹੀ ਨੇ ਵੱਖਰੇ ਅੰਦਾਜ਼ ਵਿੱਚ ਕਰਕੇ ਸਮਾਗਮ ਦੀ ਲੜੀਵਾਰਤਾ ਬਣਾਈ ਰੱਖੀ।

**—ਰਮੇਸ਼ ਬੰਗੜ**
*ਪਿੰਡ+ਡਾ- ਸਿਕੰਦਰਪੁਰ (ਅਲਾਵਲਪੁਰ)*
*ਜਲੰਧਰ*

## ਸ. ਸੰਤੋਖ ਸਿੰਘ ਧੀਰ ਨੂੰ ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ ਵਲੋਂ "ਸ. ਕਰਤਾਰ ਸਿੰਘ ਧਾਲੀਵਾਲ ਸਰਵ-ਸ੍ਰੇਸ਼ਟ ਪੁਰਸਕਾਰ"

ਲੁਧਿਆਣਾ - ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵਲੋਂ ਪੰਜਾਬੀ ਭਵਨ ਵਿਖੇ ਹਰ ਸਾਲ ਦੀ ਤਰ੍ਹਾਂ ਸਾਲ ੨੦੦੨ ਦੇ 'ਸ. ਕਰਤਾਰ ਸਿੰਘ ਧਾਲੀਵਾਲ ਪੁਰਸਕਾਰ' ਪੰਜਾਬੀ ਸਾਹਿੱਤਕਾਰਾਂ ਨੂੰ ੩੧ ਜਨਵਰੀ ਨੂੰ ਪ੍ਰਦਾਨ ਕੀਤੇ ਗਏ। ਇਹ ਪੁਰਸਕਾਰ ੧੯੯੫ ਤੋਂ ਰੱਖੜਾ ਪਰਿਵਾਰ ਵਲੋਂ ਆਪਣੇ ਦਾਨਵੀਰ ਪਿਤਾ ਸ. ਕਰਤਾਰ ਸਿੰਘ ਧਾਲੀਵਾਲ ਦੀ ਯਾਦ ਵਿਚ ਦਿੱਤੇ ਜਾਂਦੇ ਹਨ। ਸਾਲ ੨੦੦੨ ਦਾ ਸਰਵ-ਸ੍ਰੇਸ਼ਟ ਸਾਹਿੱਤਕਾਰ ਪੁਰਸਕਾਰ ਪੰਜਾਬੀ ਦੇ ਸਿਰਮੌਰ ਸਾਹਿੱਤਕਾਰ ਸ. ਸੰਤੋਖ ਸਿੰਘ ਧੀਰ ਜੀ ਨੂੰ ਦਿੱਤਾ ਗਿਆ। ਇਸ ਪੁਰਸਕਾਰ ਵਿਚ ਇਕ ਲੱਖ ਰੁਪਏ ਦੀ ਰਾਸ਼ੀ, ਪ੍ਰਮਾਣ-ਪੱਤਰ, ਸ਼ੋਭਾ-ਪੱਤਰ ਤੇ ਦੋਸ਼ਾਲਾ ਸ਼ਾਮਲ ਹੈ। ਪੁਰਸਕਾਰ ਪ੍ਰਦਾਨ ਕਰਨ ਵਾਲਿਆਂ ਵਿਚ ਸਮਾਗਮ ਦੇ ਪ੍ਰਧਾਨ ਪ੍ਰਸਿੱਧ ਨਾਵਲਕਾਰ ਸ. ਜਸਵੰਤ ਸਿੰਘ ਕੰਵਲ, ਸ. ਸੁਰਜੀਤ ਸਿੰਘ ਰੱਖੜਾ, ਡਾ. ਐਸ.ਐਸ. ਜੌਹਲ, ਸ. ਅਮਰੀਕ ਸਿੰਘ ਪੂਨੀ ਅਤੇ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਸਨ।

ਇਸ ਸਮੇਂ ਸੰਤੋਖ ਸਿੰਘ ਧੀਰ ਨੇ ਕਿਹਾ ਕਿ ਰੱਖੜਾ ਪਰਿਵਾਰ ਵਲੋਂ ਦਿੱਤਾ ਗਿਆ ਇਹ ਪੁਰਸਕਾਰ ਸਰਕਾਰੀ ਇਨਾਮਾਂ ਤੋਂ ਕਿਤੇ ਉੱਚਾ ਤੇ ਸੁੱਚਾ ਹੈ। ਮੈਨੂੰ ਇਹ ਸਨਮਾਨ ਪ੍ਰਾਪਤ ਕਰਕੇ ਜਿਥੇ ਖੁਸ਼ੀ ਹੋਈ ਹੈ ਉਥੇ ਮੇਰੇ ਮੋਢਿਆਂ 'ਤੇ ਜ਼ਿੰਮੇਵਾਰੀ ਪਾਉਂਦਾ ਤੇ ਮੈਨੂੰ ਕਲਮ ਦੇ ਸੁਹਿਰਦ ਮਾਰਗ 'ਤੇ ਤੁਰਨ ਦਾ ਆਦੇਸ਼ ਵੀ ਦਿੰਦਾ ਹੈ।

ਇਸ ਤੋਂ ਬਿਨਾਂ ੨੧-੨੧ ਹਜ਼ਾਰ ਦੇ ਛੇ ਪੁਰਸਕਾਰ ਡਾ. ਸੁਤਿੰਦਰ ਸਿੰਘ ਨੂਰ, ਸ੍ਰੀ ਮਨਮੋਹਨ ਬਾਵਾ, ਸ੍ਰੀ ਦੀਪਕ ਜੈਤੋਈ, ਪ੍ਰਿੰ. ਕੁਲਦੀਪ ਕਲਪਨਾ, ਸ੍ਰੀ ਲਾਲ ਸਿੰਘ ਦਿਲ ਨੂੰ ਪ੍ਰਦਾਨ ਕੀਤੇ ਗਏ। ਇਸ ਤੋਂ ਬਿਨਾਂ ਇਸ ਵਰ੍ਹੇ ਤੋਂ ਸ਼ੁਰੂ ਕੀਤਾ ਨਵ-ਪ੍ਰਤਿਭਾ ਪੁਰਸਕਾਰ ਪੰਜਾਬੀ ਦੇ ਸੰਭਾਵਨਾ ਭਰਪੂਰ ਨਾਟਕਕਾਰ ਪ੍ਰੋ. ਪਾਲੀ ਭੁਪਿੰਦਰ ਸਿੰਘ ਨੂੰ ਦਿੱਤਾ ਗਿਆ ਜਿਸ ਵਿਚ ੧੧੦੦੦/- ਰੁਪਏ ਦੀ ਰਾਸ਼ੀ ਹੈ। ਰਾਸ਼ੀ ਤੋਂ ਬਿਨਾਂ ਇਨ੍ਹਾਂ ਸਾਹਿੱਤਕਾਰਾਂ ਨੂੰ ਦੋਸ਼ਾਲਾ, ਸ਼ੋਭਾ-ਪੱਤਰ, ਪ੍ਰਮਾਣ-ਪੱਤਰ ਵੀ ਭੇਟ ਕੀਤੇ ਗਏ।

ਪੰਜਾਬੀ ਸਾਹਿੱਤ ਅਕਾਡਮੀ ਦੇ ਸਾਬਕਾ ਪ੍ਰਧਾਨ ਤੇ ਪ੍ਰਸਿੱਧ ਕਵੀ ਸ. ਅਮਰੀਕ ਸਿੰਘ ਪੂਨੀ ਜੀ ਨੂੰ ਉਨ੍ਹਾਂ ਦੀਆਂ ਸਾਹਿੱਤਕ ਸੇਵਾਵਾਂ ਨੂੰ ਮੁੱਖ ਰਖਦੇ ਹੋਏ ਅਕਾਡਮੀ ਦਾ ਸਰਵੋਤਮ ਸਨਮਾਨ 'ਫੈਲੋਸ਼ਿਪ' ਪ੍ਰਦਾਨ ਕੀਤਾ ਗਿਆ। ਇਸ ਵਿਚ ੨੧੦੦੦/-ਰੁਪਏ ਦੀ ਰਾਸ਼ੀ, ਦੋਸ਼ਾਲਾ, ਸੋਭਾ-ਪੱਤਰ ਤੇ ਪ੍ਰਮਾਣ-ਪੱਤਰ ਸ਼ਾਮਲ ਹੈ।

ਇਸ ਮੌਕੇ ਸਨਮਾਨਿਤ ਸਾਹਿੱਤਕਾਰਾਂ ਨੇ ਆਪਣੇ ਵਿਚਾਰ ਵੀ ਸਰੋਤਿਆਂ ਨਾਲ ਸਾਂਝੇ ਕਰਦਿਆਂ ਆਪਣੀ ਰਚਨਾ-ਯਾਤਰਾ ਦੇ ਕੁਝ ਪਲਾਂ ਬਾਰੇ ਜਾਣਕਾਰੀ ਦਿੱਤੀ। ਰੱਖੜਾ ਪਰਿਵਾਰ ਦੇ ਪ੍ਰਤੀਨਿਧ ਸ. ਸੁਰਜੀਤ ਸਿੰਘ ਰੱਖੜਾ ਨੇ ਇਸ ਮੌਕੇ ਬੋਲਦਿਆਂ ਕਿਹਾ ਕਿ ਉੱਚ ਕੋਟੀ ਦੇ ਸਾਹਿੱਤਕਾਰਾਂ ਪ੍ਰਤੀ ਇਹ ਸਨਮਾਨ ਤੁਛ ਜਿਹੀ ਭੇਟਾ ਹਨ। ਜਦਕਿ ਉਨ੍ਹਾਂ ਦੇ ਯੋਗਦਾਨ ਕਿਤੇ ਵਡ-ਮੁੱਲੇ ਹਨ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਨਾਵਲਕਾਰ ਸ. ਜਸਵੰਤ ਸਿੰਘ ਕੰਵਲ ਨੇ ਸਨਮਾਨਤ ਸਾਹਿਤਕਾਰਾਂ ਨੂੰ ਵਧਾਈ ਦਿੰਦਿਆਂ ਨਿਘਾਰ ਵਲ ਜਾ ਰਹੀ ਪੰਜਾਬੀਅਤ ਅਤੇ ਪੰਜਾਬੀ ਭਾਸ਼ਾ ਅਤੇ ਪੰਜਾਬੀ ਪਛਾਣ ਤੋਂ ਸਰੋਤਿਆਂ ਨੂੰ ਸੁਚੇਤ ਕੀਤਾ। ਉਨ੍ਹਾਂ ਆਖਿਆ ਕਿ ਅੱਜ ਸਾਹਿਤਕਾਰਾਂ ਦਾ ਫ਼ਰਜ਼ ਖੁਰ ਰਹੀ ਪੰਜਾਬੀਅਤ ਨੂੰ ਬਚਾਉਣ ਲਈ ਆਪਣੀ ਕਲਮ ਦੀ ਸ਼ਕਤੀ ਦੀ ਭਰਪੂਰ ਵਰਤੋਂ ਕਰਨਾ ਹੈ।

ਇਸ ਸਨਮਾਨ ਸਮਾਗਮ ਦੌਰਾਨ ਸਨਮਾਨਤ ਸਾਹਿਤਕਾਰਾਂ ਦੀ ਪੰਜਾਬੀ ਭਾਸ਼ਾ, ਸਾਹਿੱਤ ਅਤੇ ਸਭਿਆਚਾਰ ਨੂੰ ਦੇਣ ਬਾਰੇ ਇਕ ਸੈਮੀਨਾਰ ਦਾ ਆਯੋਜਿਨ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਡਾ. ਐਸ. ਐਸ. ਜੌਹਲ ਨੇ ਕੀਤੀ। ਇਸ ਸੈਮੀਨਾਰ ਵਿਚ ਡਾ. ਸੁਖਦੇਵ ਸਿੰਘ, ਡਾ. ਸੁਰਜੀਤ ਸਿੰਘ, ਡਾ. ਗੁਰਇਕਬਾਲ ਸਿੰਘ, ਸ੍ਰੀ ਅਮਰਜੀਤ ਗਰੇਵਾਲ, ਡਾ. ਬ੍ਰਹਮ ਜਗਦੀਸ਼ ਸਿੰਘ, ਡਾ. ਆਤਮਜੀਤ, ਡਾ ਬਿਕਰਮ ਸਿੰਘ ਤੇ ਪ੍ਰੋ. ਸੁਰਿਦਰ ਕੌਰ ਭੱਠਲ ਨੇ ਸਨਮਾਨਤ ਸਾਹਿਤਕਾਰਾਂ ਬਾਰੇ ਖੋਜ-ਪੱਤਰ ਪੇਸ਼ ਕੀਤੇ।

ਇਸ ਮੌਕੇ 'ਤੇ ਅੰਤਰ-ਕਾਲਜ ਗੀਤ ਤੇ ਲੋਕ-ਗੀਤ ਮੁਕਾਬਲੇ ਵੀ ਕਰਵਾਏ ਗਏ। ਜਿਸ ਵਿਚ ਲੋਕਗੀਤ ਦੇ ਵਰਗ ਵਿਚ ਗੁਰਲੇਜ਼ ਅਖ਼ਤਰ, ਗੌਰਵ ਸ਼ਰਮਾ ਅਤੇ ਆਸ਼ਾ ਰਾਣੀ ਨੇ ਅਤੇ ਗੀਤ ਵਰਗ ਵਿਚ ਜਗਜੀਤ ਕੌਰ, ਸੰਦੀਪ ਅਕਸ ਅਤੇ ਗੌਰਵ ਜੈਨ ਨੇ ਕ੍ਰਮਵਾਰ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕੀਤੇ।

ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਜਿਥੇ ਸਭਨਾਂ ਸਾਹਿਤਕਾਰਾਂ ਨੂੰ ਜੀ ਆਇਆਂ ਆਖਦਿਆਂ ਕਿਹਾ ਕਿ ਸਾਹਿਤਕਾਰ ਆਪਣੇ ਨਿੱਜੀ ਦੁੱਖ ਨੂੰ ਰਚਨਾਤਮਕ ਊਰਜਾ ਵਿਚ ਬਦਲਣ ਦਾ ਕੰਮ ਕਰਦਾ ਹੈ ਅਤੇ ਸਮਾਜ ਦੀ ਪੀੜ ਨੂੰ ਹੰਢਾਉਂਦਿਆਂ ਹੋਇਆ ਆਪਣੀ ਸਿਰਜਣਾਤਮਕ ਪ੍ਰਤਿਭਾ ਦਾ ਹਿੱਸਾ ਬਣਾਉਂਦਾ ਹੈ।

ਇਸ ਸਮਾਗਮ ਦੇ ਅਖ਼ੀਰ ਵਿਚ ਪ੍ਰਿੰ. ਪ੍ਰੇਮ ਸਿੰਘ ਬਜਾਜ ਨੇ ਆਏ ਵਿਦਵਾਨਾਂ ਤੇ ਮੁੱਖ ਮਹਿਮਾਨ ਦਾ ਧੰਨਵਾਦ ਕੀਤਾ। ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਇਸ ਸਮੁੱਚੇ ਪ੍ਰੋਗ੍ਰਾਮ ਨੂੰ ਬੜੇ ਕਾਵਿ-ਮਈ ਢੰਗ ਨਾਲ ਚਲਾਇਆ।

*—ਬੁੱਧ ਸਿੰਘ ਨੀਲੋਂ*

## ਡਾ. ਅੰਬਿਡਕਰ ਪਬਲਿਕ ਸਕੂਲ ਬੁਲੰਦ ਪੁਰ ਵਿਖੇ ਗਣਤੰਤਰ ਦਿਵਸ ਧੂਮ-ਧਾਮ ਨਾਲ ਮਨਾਇਆ

ਜਲੰਧਰ ੨੬ ਜਨਵਰੀ- ਡਾ. ਬੀ. ਆਰ ਅੰਬੇਡਕਰ ਪਬਲਿਕ ਹਾਈ ਸੂਕਲ ਬੁਲੰਦਪੁਰ (ਜਲੰਧਰ) ਵਿਖੇ ਰਾਸ਼ਟਰੀ ਉਤਸਵ ਗਣਤੰਤਰ ਦਿਵਸ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਆਯੋਜਿਤ ਕੀਤਾ ਗਿਆ। ਇਸ ਸ਼ੁੱਭ ਅਵਸਰ 'ਤੇ ਕੌਮੀ ਝੰਡਾ ਲਹਿਰਾਉਣ ਦੀ ਰਸਮ ਸ੍ਰੀ ਸੋਹਣ ਲਾਲ 'ਸਾਂਪਲਾ' ਰਾਸ਼ਟਰੀ ਪ੍ਰਧਾਨ ਡਾ. ਅੰਬੇਡਕਰ ਮਿਸ਼ਨ ਸੋਸਾਇਟੀ ਯੂਰਪ ਨੇ ਅਦਾ ਕੀਤੀ। ਇਸ ਮੌਕੇ ਬੱਚਿਆਂ ਵਲੋਂ ਕੌਮੀ ਤਰਾਨਾ ਗਾਇਆ ਗਿਆ। ਇਸ ਸਮਾਗਮ 'ਤੇ ਮੁੱਖ ਮਹਿਮਾਨ ਵਜੋਂ ਸ੍ਰ. ਸਤਨਾਮ ਸਿੰਘ ਕੈਂਥ ਸਾਬਕਾ ਮੈਂਬਰ ਪਾਰਲੀਮੈਂਟ ਹਾਜ਼ਰ ਸਨ। ਉਹਨਾਂ ਸਮਾਗਮ ਸਮੇਂ ਭਰਵੇਂ ਇਕੱਠ ਨੂੰ ਸੰਬੋਧਨ ਕਰਦਿਆ ਕਿਹਾ ਅੱਜ ਦਾ ਦਿਨ ਭਾਰਤ ਦੇ ਇਤਿਹਾਸ ਵਿੱਚ ਸੁਨੈਹਰੀ ਹਰਫਾਂ ਵਿੱਚ ਉੱਕਰਿਆ ਹੋਇਆ ਹੈ। ਉਹਨਾਂ ਕਿਹਾ ਕਿ ਭਾਰਤ ਬੇਸ਼ਕ ੧੯੪੭ ਵਿੱਚ ਅਜ਼ਾਦ ਹੋ ਗਿਆ ਸੀ ਪ੍ਰੰਤੂ ਇਸ ਦੀ ਤਰਾਸਦੀ ਇਹ ਬਣ ਗਈ ਸੀ ਕਿ ਇਸ ਨੂੰ ਆਪਣਾ ਕਾਨੂੰਨੀ ਦਸਤਾਵੇਜ ਉਪਲੱਬਧ ਨਾਂ ਹੋ ਸਕਿਆ। ਅੰਤ ਇਸ ਤਰਾਸਦੀ ਨਾਲ ਨਜਿੱਠਣ ਲਈ ਵਿਸ਼ਵ ਪ੍ਰਸਿੱਧ, ਸੰਘਰਸ਼ੀਲ ਚਿੰਤਕ ਡਾ. ਅੰਬੇਡਕਰ ਅੱਗੇ ਆਏ ਤੇ ਉਹਨਾਂ ਸਖ਼ਤ ਮਿਹਨਤ ਨਾਲ ਭਾਰਤ ਦੇ ਸੰਵਿਧਾਨ ਦੀ ਰਚਨਾ ਕੀਤੀ। ਤੇ ਇਹ ਸੰਵਿਧਾਨ ਅੱਜ ਦੇ ਮੁਕੱਦਸ ਦਿਨ ੨੬ ਜਨਵਰੀ ੧੯੫੦ ਨੂੰ ਲਾਗੂ ਹੋਇਆ ਸੀ ਤੇ ਉਸ ਦਿਨ ਭਾਰਤ ਸੰਪੂਰਣ ਗਣਰਾਜ ਅਖਵਾਇਆ ਸੀ।

ਇਸ ਸਮਾਗਮ 'ਤੇ ਡਾ. ਰਾਮ ਲਾਲ ਜੱਸੀ, ਰਮੇਸ਼ ਚੌਹਕਾਂ, ਸ੍ਰੀ ਸੋਹਣ ਲਾਲ ਸਾਂਪਲਾ ਜਰਮਨੀ, ਸ੍ਰੀ ਸੁਰਿੰਦਰ ਕਲੇਰ ਸਰਪੰਚ ਬੁਲੰਦਪੁਰ, ਸ੍ਰੀ ਹਰਭਜਨ ਸਾਂਪਲਾ, ਵਿਜੈ ਵਿਰਦੀ, ਹਰਜਿੰਦਰ ਬਾਵਾ, ਪ੍ਰੋ. ਕੌਲ, ਜਸਵਿੰਦਰ ਬੱਲ, ਰਾਮ ਪ੍ਰਕਾਸ਼, ਬੀ. ਸੀ ਸੁਗੀਲਾ, ਰਾਮ ਸਰੂਪ ਸਰੋਆ, ਸਤਪਾਲ ਬੰਗੜ, ਸਤਪਾਲ, ਪ੍ਰੋ ਜੀ. ਸੀ ਆਦਿ ਨੇ ਸੰਬੋਧਨ ਕਰਦਿਆਂ ਗਣਤੰਤਰ ਦਿਵਸ ਦੇ ਮਹੱਤਵ 'ਤੇ ਚਾਨਣਾ ਪਾਉਦਿਆਂ ਡਾ. ਅੰਬੇਡਕਰ ਦੇ ਸੰਵਿਧਾਨ ਪ੍ਰਤੀ ਕੀਤੇ ਕਾਰਜ ਦੀ ਸ਼ਲਾਘਾ ਕੀਤੀ। ਸਕੂਲ ਦੇ ਵਿਦਿਆਰਥੀਆਂ ਵਲੋਂ ਦੇਸ਼ ਭਗਤੀ ਨਾਲ ਸਬੰਧਿਤ, ਸੱਭਿਆਚਾਰਕ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਇਸ ਸਮਾਗਮ 'ਤੇ ਸਮਾਗਮ ਵਿਚ ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਸ੍ਰ. ਕੈਂਥ ਅਤੇ ਸਾਂਪਲਾ ਵਲੋਂ ਇਨਾਮ ਤਕਸੀਮ ਕੀਤੇ ਗਏ। ਸਮਾਗਮ 'ਤੇ ਸ੍ਰੀ ਸੋਹਣ ਲਾਲ ਸਾਂਪਲਾ ਵਲੋਂ ਸਕੂਲ ਦੀ ਨਵੀਂ ਬਿਲਡਿੰਗ ਉਸਾਰੀ ਲਈ ਇੱਕ ਲੱਖ ਦਾ ਚੈਕ ਭੇਂਟ ਕੀਤਾ ਗਿਆ। ਕੇ. ਐਸ ਜਿੰਮੀ ਜਰਮਨੀ ਨੇ ੨੦ ਹਜ਼ਾਰ ਤੇ ਰਮੇਸ਼ ਕਲੇਰ ਚੇਅਰਮੈਨ ਸ੍ਰੀ ਰਵਿਦਾਸ ਇੰਟਰਨੈਸ਼ਨਲ ਫਾਰਹਿਊਮਨ ਰਾਇਟਜ਼ ਯੂ.ਕੇ. ਵਲੋਂ ੫੦ ਹਜ਼ਾਰ ਰੁਪਿਆ ਦਿੱਤਾ ਗਿਆ। ਡਾ. ਅੰਬੇਡਕਰ ਮਿਸ਼ਨ ਸੋਸਾਇਟੀ ਯੂਰਪ ਵਲੋਂ ਪੰਜ ਹਜ਼ਾਰ ਰੁਪਿਆ ਦਿੱਤਾ ਗਿਆ। ਸੂਕੂਲ ਪ੍ਰਿੰ: ਪਰਮਜੀਤ ਜੱਸਲ ਨੇ ਆਏ ਮਹਿਮਾਨਾਂ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ। ਸਕੂਲ ਸਟਾਫ, ਰਮੇਸ਼ ਬੰਗੜ, ਕੁਲਵਿੰਦਰ

ਕੌਰ, ਸ੍ਰ. ਹਰਜੀਤ ਸਿੰਘ, ਜਸਵੀਰ ਕੌਰ, ਸਰਬਜੀਤ ਕੌਰ ਰਮਨੀਤ ਕੌਰ, ਕਮਲਜੀਤ ਕੌਰ, ਅਮਨਦੀਪ ਕੌਰ, ਸੀ ਫੂਲ ਸਿੰਘ, ਤੇ ਨੁੱਸੀ ਦਾ ਸਟਾਫ ਹਾਜ਼ਰ ਸੀ।

## 'ਦਾਤਾ' ਤੇ ਮੇਜਰ ਜਸਵੰਤ ਸਿੰਘ INA ਨੂੰ ਸ਼ਰਧਾਂਜਲੀ, ਡਾ. ਹੇਮ ਕਿਰਨ ਨਾਲ ਰੂਬਰੂ ਤੇ ਮੁਸ਼ਾਇਰਾ

ਕਵਿਤਾ ਕੇਂਦਰ (ਰਜਿ.) ਚੰਡੀਗੜ ਦੀ ਵਿਸ਼ੇਸ਼ ਇੱਕਤਰਤਾ ਡਾ. ਇੰਦਰਜੀਤ ਸਿੰਘ ਡੈਨਮਾਰਕ ਅਤੇ ਮਨਮੋਹਨ ਸਿੰਘ ਦੋਸਤ ਦੀ ਸਾਂਝੀ ਪ੍ਰਧਾਨਗੀ ਵਿਚ ਹੋਈ। ਮੀਟਿੰਗ ਦੀ ਸ਼ੁਰੂਆਤ ਵਿਚ ਹੀ ਮੇਜਰ ਜਸਵੰਤ ਸਿੰਘ ਆਈ.ਐਨ.ਏ. ਸਭਾ ਦੇ ਸਰਪ੍ਰਸਤ ਅਤੇ ਮਸ਼ਹੂਰ ਸਾਹਿਤਕਾਰ ਪਿਆਰਾ ਸਿੰਘ ਦਾਤਾ ਨੂੰ ਇਕ ਮਿੰਟ ਦਾ ਮੋਨ ਰੱਖ ਕੇ ਸ਼ਰਧਾਂਜਲੀ ਦਿਤੀ ਗਈ। ਮੇਜਰ ਜਸਵੰਤ ਸਿੰਘ ਨੂੰ ਸ਼ਰਧਾਜਲੀ ਭੇਟ ਕਰਦੇ ਕਰਮ ਸਿੰਘ ਵਕੀਲ ਜਨਰਲ ਸਕੱਤਰ ਨੇ ਉਨਾਂ ਦੇ ਜੀਵਨ ਉਤੇ ਸੰਖੇਪ ਝਾਤ ਪਵਾਉਦਿਆਂ ਕਿਹਾ ਮੇਜਰ ਸਾਹਿਬ ੧੫-੮-੧੯੧੪ ਨੂੰ ਕੈਂਪਵੈਲਪੁਰ ਪਾਕਿਸਤਾਨ 'ਚ ਮਾਤਾ ਭਾਗਵਤੀ ਤੇ ਪਿਤਾ ਤੇਜਾ ਸਿੰਘ ਲਾਂਬਾ ਦੇ ਘਰ ਜਨਮੇ। ਦਸਵੀਂ ਬਾਦ ਉਹ ਰਾਵਲਪਿੰਡੀ ਆਰਸਨਲ ਵਿਚ ੧੯੩੩ 'ਚ ਭਾਰਤੀ ਹੋਏ। ਸਿੰਘਾਪੁਰ, ਮਲਾਇਆ ਅਤੇ ਦੂਜੀ ਸੰਸਾਰ ਜੰਗ 'ਚ ਉਨ੍ਹਾਂ ਹਿੱਸਾ ਲਿਆ। ਫੇਰ ਨੇਤਾ ਜੀ ਸੁਭਾਸ਼ ਚੰਦਰ ਬੋਸ ਅਤੇ ਜਨਰਲ ਮੋਹਨ ਸਿੰਘ ਦੀ ਰਹਿਨੁਮਾਈ 'ਚ ਆਜ਼ਾਦ ਹਿੰਦ ਫੌਜ ਲਈ ਕੰਮ ਕੀਤਾ। ਇੰਡੋ ਬਰਮਨ ਬੋਰਡਰ ਉਤੇ ਜੰਗ ਦੌਰਾਨ ਕੈਦੀ ਹੋਏ ਤੇ ਰੰਗੂਨ, ਜਿੰਗਰ ਗਾਚਾ, ਬਰਸਤ ਤੇ ਨੀਲ ਗਨੀ 'ਚ ਸਖ਼ਤ ਤਸੀਹੇ ਝੱਲੇ। ਵੰਡ ਦੌਰਾਨ ਉਨ੍ਹਾਂ ਦਾ ਬਦਾਮੀ ਬਾਗ ਲਹੌਰ ਦਾ ਘਰ ਤੇ ਓਮੀਨੋ ਇੰਡਸਟਰੀ ਜਨੂੰਨੀਆ ਨੇ ਸਾੜ ਦਿੱਤੀ ਮਾਤਾ ਜੀ ਵੀ ਗੁਜ਼ਰ ਗਏ ਤਾਂ INA ਉਤੋਂ ਪਾਬੰਦੀ ੧੯੪੮ ਵਿਚ ਖਤਮ ਹੋਣ ਉਪਰੰਤ ਮੇਜਰ ਸਾਹਿਬ ਭਾਰਤੀ ਸੈਨਾ ਚ ਭਰਤੀ ਹੋਏ। ਉਨ੍ਹਾਂ ੧੯੬੨ ਨੇਫਾ ਨਾਗਾਲੈਂਡ ਤੇ ੧੯੬੪ ਦੇ ਚੀਨੀ ਹਮਲੇ ਦੌਰਾਨ ਖੂਬ ਬਹਾਦਰੀ ਵਿਖਾਈ ਤੇ ਸਖ਼ਤ ਫਟੜ ਹੋਏ। ਉਨ੍ਹਾਂ ਨੂੰ ੬੦% ਅਪੰਗਤਾ ਕਾਰਣ ਫੌਜ ਛੱਡਣੀ ਪਈ ਜਿਸ ਉਪਰੰਤ ਉਹ ਸਮਾਜ ਸੇਵੀ ਤੇ ਲੇਖਕ ਤੌਰ ਤੇ ਸਰਗਰਮ ਹੋਏ। ਉਹ ਕਵਿਤਾ ਕੇਂਦਰ (ਰਜਿ) ਚੰਡੀਗੜ੍ਹ, ਕਵੀ ਮੰਡਲ (ਰਜਿ.) ਚੰਡੀਗੜ੍ਹ, ਪੰਜਾਬੀ ਲੇਖਕ ਸਭਾ (ਰਜਿ.) ਚੰਡੀਗੜ੍ਹ ਦੇ ਬਾਨੀ ਮੈਂਬਰਾਂ ਚੋਂ ਇਕ ਸਨ। ਉਹ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਪੰਜਾਬ ਦੇ ਜੀਵਨ ਮੈਂਬਰ ਸਨ ਤੇ ਪੰਜਾਬੀ ਲਈ ਬਣਦਾ ਮਾਣ ਦਵਾਉਣ ਲਈ ਅਸਰਦਾਰ ਕੰਮ ਕਰਦੇ, ਧਰਨੇ ਭੁੱਖ ਹੜਤਾਲਾਂ 'ਚ ਹਿਸਾ ਲੈਂਦੇ ਰਹੇ।

ਸਮਾਗਮ ਦੇ ਦੂਜੇ ਦੌਰ 'ਚ ਡਾ. ਹੇਮ ਕਿਰਨ ਰੋਪੜ ਨਾਲ ਰੂਬਰੂ ਸਮੇਂ ਪ੍ਰਧਾਨ ਮਨਮੋਹਨ ਸਿੰਘ ਦੋਸਤ ਨੇ ਦਸਿਆ ਕੇ ਡਾ. ਹੇਮ ਕਿਰਨ ਨੇ ਅਪਬੀਤੀ ੨੦੪੭, ਆਖਰੀ ਖਤ ਵੀਹ ਸਾਲ ਬਾਦ, ਪੁਤਾਂ ਵਾਲੇ ਧੀਆਂ ਵਾਲੇ, ਏਕ ਰਾਤ ਅਤੇ ਆਖਰੀ ਬੰਦਰ ਮਿੰਨੀ ਕਹਾਣੀ ਸੰਗ੍ਰਿਹ ਸੰਪਾਦਿਤ ਕੀਤੇ ਹਨ। ਰੂਬਰੂ ਦੌਰਾਨ ਡਾ. ਹੇਮ ਕਿਰਨ ਨੇ ਕਿਹਾ ਪੰਜਾਬੀ ਭਾਸ਼ਾ 'ਚ ਵਧੀਆ ਸਾਹਿਤ ਲਿਖਣ ਨਾਲ ਅਸੀਂ ਪਾਠਕ ਪੈਦਾ ਕਰ ਸਕਦੇ ਹਾਂ ਤੇ ਜੇ ਪੰਜਾਬੀ ਘਰਾਂ 'ਚ ਲਾਗੂ ਕਰਾਂਗੇ ਤਾਂ ਹੀ ਸੂਬੇ 'ਚ ਲਾਗੂ ਹੋਵੇਗੀ। ਉਨ੍ਹਾਂ ਮਿੰਨੀ ਕਹਾਣੀਆਂ ਮਨੁੱਖ ਤੇ ਰੁੱਖ ਅਤੇ ਪਰਛਾਵੇਂ ਵੀ ਪਾਠਕਾਂ ਨਾਲ ਸਾਂਝੀ ਕੀਤੀ। ਉਨ੍ਹਾਂ ਤੋਂ ਸੇਵੀ ਰਾਇਤ, ਬ੍ਰਗੇਡੀਅਰ ਪੀ. ਐਸ. ਪੰਨੂੰ, ਪਾਲ ਅਜਨਬੀ, ਦਵਿੰਦਰ ਸਿੰਘ, ਤੇ ਲਾਭ ਸਿੰਘ ਤਲਵੰਡੀ ਨੇ ਕੁਝ ਸਵਾਲ ਵੀ ਪੁਛੇ।

ਸਮਾਗਮ ਦੇ ਤੀਜੇ ਦੌਰ ਵਿਚ ਮੁਸ਼ਾਇਰੇ ਦੌਰਾਨ ਡਾ. ਬੀ. ਕੇ ਪੰਨੂੰ ਪ੍ਰਵਾਜ, ਗੁਰਵਿੰਦਰ ਚੋ, ਮਿਸਿਜ਼ ਤੇਜਿੰਦਰ, ਕੁਲਵੰਤ ਸਿੰਘ, ਕਰਮ ਸਿੰਘ ਵਕੀਲ, ਪਾਲ ਅਜਨਬੀ, ਨਵੀਨ ਨੀਰ, ਗੁਰਪ੍ਰੀਤ ਰਾਜ ਜਖ਼ਮੀ, ਗੋਰਾ ਅਮਰਲੀ ਡੇਡਾ ਸ਼ਸ਼ੀ ਪ੍ਰਭਾਨੇ ਕਵਿਤਾਵਾਂ ਮਨ ਮੋਹਨ ਦੋਸਤ, ਸੇਵੀ ਰਾਇਤ, ਜੀ ਐਸ ਸਿੰਦਰਾ, ਸਰੂਪ ਸਿੰਘ ਸਾਕੀ, ਆਰ ਐਸ ਫਰਾਜ਼, ਦੇਵੀ ਦਿਆਲ ਸੈਣੀ ਨੇ ਗ਼ਜ਼ਲਾਂ ਤੇ ਗੀਤ ਅਤੇ ਬਲਦੇਵ ਸਿੰਘ ਕੋਰੇ ਨੇ 'ਨੀਮ ਹਕੀਮ' ਅਤੇ ਗੁਰਇੰਦਰ ਸਿੰਘ ਪ੍ਰੀਤ ਨੇ ਅੱਧੀ ਟਿੱਕਟ ਅਤੇ ਬੱਚੇ ਦੀ ਸੋਚ ਮਿੰਨੀ ਕਹਾਣੀਆਂ ਪਾਠਕਾਂ/ਦਰਸ਼ਕਾਂ ਨਾਲ ਸਾਝੀਆਂ ਕਰਕੇ ਖੂਬ ਵਾਹ-ਵਾਹ ਬਟੋਰੀ। ਪ੍ਰਧਾਨਗੀ ਭਾਸ਼ਨ 'ਚ ਡਾ. ਇੰਦਰਜੀਤ ਸਿੰਘ ਨੇ ਸਭਾ ਦਾ ਵਿਸ਼ੇਸ਼ ਸਮਾਗਮ ਸੱਦ ਕੇ ਉਨ੍ਹਾਂ ਦੇ ਪੂਜਨੀਕ ਪਿਤਾ ਮੇਜਰ ਜਸਵੰਤ ਸਿੰਘ ਨੂੰ ਸਮਰਪਿਤ ਸਮਾਗਮ ਕਰਾਉਣ ਲਈ ਧੰਨਵਾਦ ਕੀਤਾ। ਉਨ੍ਹਾਂ ਕਿਹਾ ਮੈਂ ਤੁਹਾਡੇ ਤੋਂ ਨਵੀਂ ਪ੍ਰੇਰਣਾ ਲੈ ਕੇ ਚੱਲਿਆ ਹਾਂ ਤੇ ਸਾਹਿਤ ਲਈ ਜੀਵਨ ਭਰ ਕੰਮ ਕਰਦਾ ਰਹਾਗਾਂ ਸੇਵਾ 'ਚ ਤੁਹਾਡਾ ਹੱਥ ਵਟਾਉਦਾ ਰਹਾਗਾਂ। ਅੰਤ 'ਚ ਸਭਾ ਦੇ ਪ੍ਰਧਾਨ ਸ੍ਰੀ ਮਨਮੋਹਨ ਦੋਸਤ ਨੇ ਆਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ ਤੇ ਪਹਿਲੀ ਫਰਵਰੀ ਦੀ ਮਾਸਿਕ ਇੱਕਤਰਤਾ 'ਚ ਸ਼ਮੂਲੀਅਤ ਕਰਨ

ਲਈ ਸੱਦਾ ਦਿੱਤਾ। ਮੰਚ ਸੰਚਾਲਨ ਕਰਮ ਸਿੰਘ ਵਕੀਲ ਜਨਰਲ ਸਕੱਤਰ ਨੇ ਕੀਤਾ।

## ਸੰਗੀਤ ਕਲਾ ਮੰਚ ਜਲੰਧਰ ਵਲੋਂ ੪੫ਵੀਂ ਸੰਗੀਤ ਸੰਧਿਆ ੧੩ ਮਾਰਚ ਨੂੰ

ਸੰਗੀਤ ਕਲਾ ਮੰਚ (ਰਜਿ.) ਜਲੰਧਰ ਵਲੋਂ ੧੩ ਮਾਰਚ ਸ਼ਨੀਵਾਰ ਨੂੰ ੩ ਤੋਂ ੭ ਵਜੇ ਤੱਕ (D.A.V. I.E.T.) ਕਬੀਰ ਨਗਰ ਵਿਚ ਚੰਚਲ ਦਾਸ ਆਡੀਟੋਰੀਅਮ ਵਿਖੇ 'ਇਕ ਸ਼ਾਮ-ਮੁਕੇਸ਼ ਦੇ ਨਾਮ' ਆਯੋਜਿਤ ਕੀਤੀ ਜਾ ਰਹੀ ਹੈ। ਜਿਥੇ ਕਈ ਉੱਘੇ ਸੰਗੀਤਕਾਰ, ਗੀਤ, ਗ਼ਜ਼ਲਾਂ ਪੇਸ਼ ਕਰਨਗੇ। ਪ੍ਰੋ. ਬਲਦੇਵ ਨਾਰੰਗ ਸ੍ਰੀ ਸ਼ਮਿੰਦਰ ਪਾਲ ਸਿੰਘ, ਡਾ. ਹੁਕਮ ਚੰਦ (ਰੋਹਤਕ ਵਾਲੇ), ਪ੍ਰੋ. ਰਵੀ ਕਾਂਤ ਵਰਮਾ, ਪ੍ਰੋ. ਤਜਿੰਦਰ ਸਿੰਘ, ਪ੍ਰੋ. ਜੋਗਿੰਦਰ ਬਾਵਰਾ, ਸ੍ਰੀ ਸੁਸ਼ੀਲ ਚਾਵਲਾ, ਸ੍ਰੀ ਮਨਿੰਦਰ ਪਾਲ ਸਿੰਘ ਨਾਮਧਾਰੀ ਅਤੇ ਕਈ ਹੋਰ ਕਲਾਕਾਰ ਭਾਗ ਲੈਣਗੇ। ਗੀਤ ਦੀ ਟਿਊਨ ਪਹਿਚਾਣ ਕੇ ਮੁਕੇਸ਼ ਦਾ ਗੀਤ ਗਾਣ ਵਾਲੇ ਸਰੋਤਿਆਂ ਨੂੰ ਵਿਸ਼ੇਸ਼ ਗਿਫ਼ਟ ਦਿੱਤੇ ਜਾਣਗੇ। ਸ੍ਰੀ ਸੀ.ਐਲ. ਕੋਛੜ ਡਾਇਰੈਕਟਰ ਪ੍ਰਿੰਸੀਪਲ ਸ਼ਮਾ ਰੋਸ਼ਨ ਕਰਨਗੇ।

## ਸੁਵਰਨ ਸਿੰਘ ਵਿਰਕ ਦੀ ਮਾਤਾ ਬੀਬੀ ਪ੍ਰੀਤਮ ਕੌਰ ਦਾ ਸ਼ਰਧਾਂਜਲੀ ਸਮਾਰੋਹ

ਸਿਰਸਾ, ੨੦ ਜਨਵਰੀ ੨੦੦੪—ਇਥੋਂ ੪੭ ਕਿਲੋਮੀਟਰ ਦੂਰ ਪਿੰਡ ਕਰੀਵਾਲਾ ਦੀ ਹੱਦ ਵਿਚ ਪੈਂਦੇ ਮੰਜ਼ਲ ਖੇਹੜ ਤੇ ਬੁੱਢਾ ਦਲ ਦੇ ਜ਼ਿਲ੍ਹਾ ਸਿਰਸਾ ਦੇ ਜਥੇਦਾਰ ਗੁਰਚਰਨ ਸਿੰਘ ਨਿਹੰਗ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਜ਼ਿਲ੍ਹਾ ਸਕੱਤਰ ਕਾ. ਸੁਵਰਨ ਸਿੰਘ ਵਿਰਕ ਦੀ ਮਾਤਾ ਬੀਬੀ ਪ੍ਰੀਤਮ ਕੌਰ (੯੦ ਸਾਲ) ਦੀ ਅੰਤਿਮ ਅਰਦਾਸ ਮੌਕੇ ਜ਼ਿਲ੍ਹੇ ਭਰ ਤੋਂ ਆਈ ਸੰਗਤ ਦੀ ਭਰਵੀਂ ਹਾਜ਼ਰੀ ਵਿਚ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਆਏ ਪ੍ਰੋਫੈਸਰ ਸੁਖਦੇਵ ਸਿੰਘ ਹੋਰਾਂ ਨੇ ਨੱਬੇ ਵਰ੍ਹੇ ਦੀ ਸਾਰਥਕ ਉਮਰ ਗੁਜ਼ਾਰ ਕੇ ਜਾਣ ਵਾਲੀ ਮਾਤਾ ਬਾਰੇ ਆਪਣੀਆਂ ਯਾਦਾਂ ਸਾਂਝੀਆਂ ਕੀਤੀਆਂ ਅਤੇ ਸਮਾਜ ਸੇਵੀ ਪੁੱਤਰਾਂ ਨੂੰ ਜਨਮ ਦੇਣ ਵਾਲੀ ਮਾਂ ਦੀ ਭੂਮਿਕਾ ਦਾ ਬਖਾਨ ਕੀਤਾ। ਉਹਨਾਂ ਨੇ ਕਿਹਾ ਕਿ ਇਹ ਮਾਤਾ ਸ਼ਾਮ ਸਿੰਘ ਸਿਰਹਾਲੀ ਦੇ ਨਾਮਧਾਰੀ ਸੁਤੰਤਰਤਾ ਸੰਗਰਾਮੀਆਂ ਦੇ ਪਰਿਵਾਰ ਵਿਚੋਂ ਆਈ ਸੀ.... ਤੇ ਲੜ ਲੱਗੀ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ ਜਥੇਦਾਰ ਗੁਰਮੁਖ ਸਿੰਘ ਝੱਬਰ ਦੇ। ਸੇਵਾ, ਪ੍ਰੇਮ ਭਾਵ, ਤਿਆਗ ਅਤੇ ਕੁਰਬਾਨੀ ਮਾਤਾ ਜੀ ਨੂੰ ਇਹਨਾਂ ਦੋਹਾਂ ਪਰਿਵਾਰਾਂ ਤੋਂ ਵਿਰਾਸਤ ਵਿਚ ਮਿਲੀ। ਜਿਸ ਨੂੰ ਉਹਨਾਂ ਨੇ ਅੱਗੇ ਆਪਣੇ ਬੱਚਿਆਂ ਵਿਚ ਵੰਡਿਆ। ਉਹਨਾਂ ਨੇ ਮਾਂ ਦੇ ਯੋਗਦਾਨ ਨੂੰ ਰੇਖਾਂਕਿਤ ਕਰਦੇ ਹੋਏ ਪ੍ਰੋ. ਪੂਰਨ ਸਿੰਘ ਦਾ ਹਵਾਲਾ ਦਿੱਤਾ, "ਰੱਬ ਛੋਟਾ ਮਾਂ ਵੱਡੀ"। ਉਹਨਾਂ ਨੇ ਸਮਾਜ ਵਿਚ ਔਰਤਾਂ ਨਾਲ ਹੁੰਦੇ ਭੇਦ ਭਾਵ ਨੂੰ ਆਪਣੀ ਸੋਚ ਵਿਚੋਂ ਖਾਰਜ ਕਰਨ ਤੇ ਜ਼ੋਰ ਦਿੱਤਾ। ਉਹਨਾਂ ਹਾਜ਼ਰੀਨ ਨੂੰ ਮੁਖਾਤਿਬ ਹੁੰਦਿਆਂ ਕਿਹਾ ਕਿ ਸਮਾਜਿਕ ਪ੍ਰਗਤੀ ਲਈ ਜੱਦੋ ਜਹਿਦ ਕਰਨ ਵਾਲੇ ਸਾਥੀਆਂ ਦੀ ਕੰਡ ਨਾ ਨੰਗੀ ਹੋਣ ਦਿੱਤੀ ਜਾਵੇ।

ਇਸ ਤੋਂ ਬਾਅਦ ਇਲਾਕੇ ਦੇ ਉੱਘੇ ਨਾਮਧਾਰੀ ਕਵੀ ਗੁਰਬਖਸ਼ ਸਿੰਘ ਰਾਮਪੁਰੀ ਨੇ ਆਪਣੀ ਸ਼ਰਧਾਂਜਲੀ ਕੁਝ ਇਸ ਤਰ੍ਹਾਂ ਪੇਸ਼ ਕੀਤੀ—

"ਇਕ ਮਾਂ ਦਾ ਪੁੱਤ ਨਿਹੰਗ ਬਣਿਆ,
ਸਿਰ ਉੱਤੇ ਦੁਮਾਲਾ ਸਜਾਇਆ ਹੋਇਆ।
ਦੂਜਾ ਮਾਂ ਦਾ ਪੁੱਤ ਕਾਮਰੇਡ ਬਣਿਆ,
ਜਿਹਨੇ ਗੌਰਮਿੰਟ ਨੂੰ ਅੱਗੇ ਲਾਇਆ ਹੋਇਆ।

ਹਰਿਆਣੇ ਦੇ ਪ੍ਰਸਿੱਧ ਪੰਜਾਬੀ ਕਵੀ ਹਰਿਭਜਨ ਸਿੰਘ ਰੈਣੂ ਨੇ ਫਿਰ ਆਪਣੀ ਕਵਿਤਾ ਰਾਹੀਂ ਵਿਛੜੀ ਮਾਤਾ ਨੂੰ ਇਉਂ ਯਾਦ ਕੀਤਾ, "ਕਿਸਨੇ ਕਿਹਾ ਸੀ—ਬੜੀਆਂ ਪਵਿੱਤਰ ਨੇ ਰਿਸ਼ਤੇ ਦੀਆਂ ਤੰਦਾਂ, ਰਿਸ਼ਤੇ ਦਾ ਕੋਈ ਵੀ ਰਖਿਆ ਜਾ ਸਕਦਾ ਹੈ ਨਾ, ਦੁੱਧ ਦਾ ਖੂਨ ਦਾ, ਦੋਸਤੀ ਦਾ, ਮਿੱਟੀ ਦਾ ਜਾਂ ਦਰਦ ਦਾ।

ਬਜ਼ੁਰਗ ਸੁਤੰਤਰਤਾ ਸੈਨਾਨੀ ਅਤੇ ਹਰਿਆਣਾ ਕਮਿਊਨਿਸਟ ਪਾਰਟੀ ਦੇ ਸੰਸਥਾਪਕਾਂ ਵਿਚੋਂ ਇਕ ਕਾਮਰੇਡ ਬਲਦੇਵ ਬਖਸ਼ੀ ਜੀ ਨੇ ਵੀ ਮਾਤਾ ਜੀ ਨੂੰ ਇਕ ਸੁਹਿਰਦ ਮਾਤਾ ਦੇ ਤੌਰ ਤੇ ਯਾਦ ਕਰਦਿਆਂ ਕਿਹਾ ਕਿ ਜੇ ਮੌਤ ਇਕ ਹਕੀਕਤ ਹੈ ਤਾਂ ਜ਼ਿੰਦਗੀ ਵੀ ਇਕ ਹਕੀਕਤ ਹੈ, ਸਾਨੂੰ ਇਹਦੀਆਂ ਉਲਝਣਾਂ ਦੁਸ਼ਵਾਰੀਆਂ ਤੋਂ ਮੂੰਹ ਨਹੀਂ ਫੇਰਨਾ ਚਾਹੀਦਾ।

ਹਰਿਆਣਾ ਪਰਦੇਸ਼ ਕਾਂਗਰਸ ਕਮੇਟੀ ਦੇ ਸਕੱਤਰ ਪੂਰਬ ਵਿਧਾਇਕ ਮਨੀ ਰਾਮ ਕੇਹਰਵਾਲਾ, ਹਰਿਆਣਾ ਵਿਕਾਸ ਪਾਰਟੀ ਦੇ ਆਗੂ ਕਰਨੈਲ ਸਿੰਘ ਐਲਾਨਾਬਾਦ, ਭਾਰਤੀ ਰਾਸ਼ਟਰੀ ਲੋਕ ਦਲ ਨੇਤਾ ਕਸ਼ਮੀਰ ਸਿੰਘ ਕਰੀਵਾਲਾ,

ਏਲਨਾਬਾਦ ਬਲਾਕ ਸਮਿਤੀ ਦੇ ਪੂਰਬ ਪ੍ਰਧਾਨ ਸ. ਹਰਮੀਤ ਸਿੰਘ, ਸੀ.ਪੀ.ਐਮ. ਦੇ ਜ਼ਿਲ੍ਹਾ ਸਕੱਤਰ ਕਾ. ਅਵਤਾਰ ਸਿੰਘ, ਲੋਕ ਪੰਚਾਇਤ ਦੇ ਪ੍ਰਧਾਨ ਅਤੇ ਹਰਿਆਣਾ ਕਿਸਾਨ ਸਭਾ ਦੇ ਮੀਤ ਪ੍ਰਧਾਨ ਕਾ. ਜਸਵੰਤ ਸਿੰਘ ਜੋਸ਼, ਖਾਲਸਾ ਕਾਲਜ ਅੰਮ੍ਰਿਤਸਰ ਤੋਂ ਆਏ ਪ੍ਰੋ. ਸੂਬਾ ਸਿੰਘ, ਪ੍ਰੋ. ਬਲਜੀਤ ਕੌਰ ਅਤੇ ਪ੍ਰੋ. ਹਰਵਿੰਦਰ ਸਿੰਘ, ਗੌਰਮਿੰਟ ਨੈਸ਼ਨਲ ਕਾਲਜ ਸਿਰਸਾ, ਮਾਸਟਰ ਅਮਰੀਕ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਸਰਦੂਲ ਸਿੰਘ ਸਰਪੰਚ ਕੋਟਲੀ, ਬਲੀ ਸਿੰਘ ਵਹਿਮੀ, ਜਗੀਰ ਸਿੰਘ ਜੰਮੂ ਵਕੀਲ ਸਿਰਸਾ, ਕਾ. ਮੋਹਨ ਸਿੰਘ ਮਲੋਟ, ਕਾ. ਮਾਨ ਸਿੰਘ ਹੰਜਰਾ, ਕਿਹਰ ਸਿੰਘ ਕੰਬੋਜ ਮੀਤ ਪ੍ਰਧਾਨ ਲੋਕ ਪੰਚਾਇਤ, ਭਗਵਾਨ ਸਿੰਘ ਚੱਠਾ ਅਤੇ ਕੁਲਦੀਪ ਸਿੰਘ ਕਰੀਵਾਲਾ, ਯੁਵਾ ਕਾਂਗਰਸ ਕਿਸਾਨ ਨੇਤਾ ਨੇ ਵੀ ਸ਼ਰਧਾ ਪੁਸ਼ਪ ਭੇਟ ਕੀਤੇ। ਇਸ ਤੋਂ ਪਹਿਲਾਂ ਮਸਤਾਨਾ ਸਰਬਜੀਤ ਸਿੰਘ, ਪ੍ਰੀਤਮ ਸਿੰਘ ਕੱਕੜ, ਕਰਨੈਲ ਸਿੰਘ ਅਸਪਾਲ ਅਤੇ ਸੰਤੋਖ ਸਿੰਘ ਝਨੇਰੀਏ ਦਿਆਂ ਜਥਿਆਂ ਨੇ ਦੀਵਾਨ ਸਜਾਏ ਸਨ।

ਉਪਰੰਤ ਕਾ. ਸੁਵਰਨ ਸਿੰਘ ਵਿਰਕ ਨੇ ਆਈਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਦੱਸਿਆ ਕਿ ਮਾਤਾ ਜੀ ਉਸਦੀ ਖਬਰ ਸਾਰ ਲੈਣ ਆਏ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਹਾ ਕਰਦੀ ਸੀ ਕਿ ਸੁਵਰਨ ਨੂੰ ਸਿੱਖੀ ਵਾਲੇ ਪਾਸੇ ਲਾਈ ਰੱਖੋ। ਇਸ ਸਮਾਗਮ ਵਿਚ ਪ੍ਰਿੰਸੀਪਲ ਵੀ.ਕੇ. ਸੱਭਰਵਾਲ, ਸਿਰਸਾ ਬਲਾਕ ਸਮਿਤੀ ਦੇ ਪੂਰਬ ਮੀਤ ਪ੍ਰਧਾਨ ਬਲਦੇਵ ਸਿੰਘ ਬੱਬੂ, ਮਹਿੰਦਰ ਸਿੰਘ ਸਰਪੰਚ ਖਾਸਾ ਖੇੜਾ, ਹਰਦੀਪ ਸਿੰਘ ਵਿਰਕ, ਕਾ. ਕਸ਼ਮੀਰ ਸਿੰਘ ਜਰਮਨੀ, ਹਰਿਆਣਾ ਯੂਥ ਕਾਂਗਰਸ ਸਕੱਤਰ ਸੁਰਿੰਦਰ ਨਹਿਰਾ, ਸਿਰਸਾ ਜ਼ਿਲ੍ਹਾ ਯੁਵਾ ਹਵਿਪਾ ਨੇਤਾ ਸ. ਗੁਰਦੇਵ ਸਿੰਘ ਵਿਰਕ ਵਕੀਲ ਮਾ. ਸੰਪੂਰਨ ਸਿੰਘ, ਮੁਖਤਿਆਰ ਸਿੰਘ ਲੰਬੜਦਾਰ, ਗੁਰਦਿਆਲ ਸਿੰਘ ਵਿਰਕ ਮੱਲਕਾਂ, ਜੋਗਿੰਦਰ ਮੁਕਤਾ, ਕਿਸਾਨ ਨੇਤਾ ਮਹਿੰਦਰ ਸਿੰਘ ਖਾਜਾ ਖੇੜਾ, ਮਾਧੋ ਸਿੰਘ ਬਰਾੜ ਸ੍ਰੀ ਰਾਮ ਸਰੂਪ ਰਿਖੀ, ਜੀ.ਡੀ. ਚੌਧਰੀ, ਡਾ. ਦਰਸ਼ਨ ਸਿੰਘ, ਲੇਖ ਰਾਜ ਢੋਟ ਵਕੀਲ, ਕਾ. ਜੈ. ਚੰਦ ਸਹਾਰਨੀ, ਲਹਿਰੀ ਬਾਜੇ ਵਾਲਾ, ਡਾ. ਸੁਖਦੇਵ ਜੰਮੂ, ਡਾ. ਸੁਖਦੇਵ ਹੁੰਦਲ, ਸ. ਗੁਰਚਰਨ ਸਿੰਘ ਸੰਧੂ ਭੂਤ ਪੂਰਵ ਡੀ.ਸੀ.ਪੀ. ਗੋਆ, ਸ੍ਰ. ਹਰੀ ਸਿੰਘ ਲੰਬੜਦਾਰ, ਸ੍ਰ. ਮਹਿੰਦਰ ਸਿੰਘ ਬੱਲ, ਸ੍ਰ. ਇਕਬਾਲ ਸਿੰਘ ਝੱਬਰ, ਕਾ. ਗਣਪਤ ਰਾਮ ਡੱਬਵਾਲੀ, ਬਿਕ੍ਰਮਜੀਤ ਝੋਰੜ ਖਾਲੀ, ਬਲਦੇਵ ਸਿੰਘ ਬਰਾੜ, ਗੁਰਦੀਪ ਸਿੰਘ ਸਿੱਧੂ, ਗੁਰਚਰਨ ਸਿੰਘ ਖਾਲਸਾ ਆਦਿ ਹਸਤੀਆਂ ਹਾਜ਼ਰ ਸਨ।

## ਸੰਤ ਸ਼ਿੰਗਾਰਾ ਸਿੰਘ ਸੰਘੇੜਾ ਨਮਿਤ ਪਾਠ ਦਾ ਭੋਗ ਅਤੇ ਸ਼ਰਧਾਂਜਲੀਆਂ

ਬਟਾਲਾ—ਸੰਤ ਸ਼ਿੰਗਾਰਾ ਸਿੰਘ ਵਾਸੀ ਪਿੰਡ ਸੰਘੇੜਾ, ਗੁਰਦਾਸਪੁਰ ਵਾਲੇ ੯੦ ਸਾਲ ਦੀ ਉਮਰ ਭੋਗ ਕੇ ਬੀਤੇ ਦਿਨੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੇ ਪਰਿਵਾਰ ਅਤੇ ਸਪੁੱਤਰਾਂ ਬਲਵਿੰਦਰ ਸਿੰਘ ਪਟਵਾਰੀ, ਨਰਿੰਦਰ ਸਿੰਘ ਅਤੇ ਦਵਿੰਦਰ ਸਿੰਘ (ਜੋ ਗਵਾਲੀਅਰ ਵਿਖੇ ਪੁਲਿਸ ਵਿਭਾਗ ਵਿਚ ਸਰਵਿਸ ਕਰਦੇ ਹਨ) ਨੇ ਉਹਨਾਂ ਦੇ ਨਮਿਤ ਆਪਣੇ ਗ੍ਰਹਿ ਵਿਖੇ ਪਾਠ ਕਰਵਾਇਆ। ਇਸ ਮੌਕੇ ਦੂਰੋਂ ਨੇੜਿਓਂ ਭਾਰੀ ਗਿਣਤੀ ਵਿਚ ਸੰਗਤਾਂ ਹਾਜ਼ਰ ਹੋਈਆਂ। ਪਾਠ ਦੇ ਭੋਗ ਤੋਂ ਪਹਿਲਾਂ ਜਥੇਦਾਰ ਸੁਰਜੀਤ ਸਿੰਘ ਮੁਸਤਫ਼ਾਪੁਰ ਨੇ "ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ" ਦੀ ਧਾਰਨਾ ਤੇ ਕੀਰਤਨ ਆਰੰਭ ਕੀਤਾ। ਉਪਰੰਤ ਜਥੇਦਾਰ ਸੂਬਾ ਸੇਵਾ ਸਿੰਘ ਜਗਾਧਰੀ ਵਾਲਿਆਂ "ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ" ਸ਼ਬਦ ਦੀ ਟੇਕ ਲੈ ਕੇ ਭਾਈ ਮਹਾਂ ਸਿੰਘ ਦਾ ਪ੍ਰਸੰਗ ਅਤੇ ਮਾਤਾ ਸੀਤਾ ਜੀ ਦੇ ਵਿਛੋੜੇ ਦੀ ਗਾਥਾ ਦਾ ਵਰਨਣ ਕੀਤਾ। ਇਸਤੋਂ ਬਾਅਦ ਬਾਬਾ ਛਿੰਦਾ ਸਿੰਘ ਮੁਹਾਵਾ ਨੇ "ਈਹਾ ਖਾਟ ਚਲਹੁ ਹਰਿ ਲਾਹਾ" ਸ਼ਬਦ ਗਾਇਨ ਕਰਦਿਆਂ ਹੋਇਆਂ ਬੇਅੰਤ ਸਾਖੀਆਂ ਸੁਣਾਈਆਂ। ਉਪਰੰਤ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਤੋਂ ਉਚੇਚੇ ਤੌਰ ਤੇ ਪਿੰਡ ਸੰਘੇੜਾ ਵਿਖੇ ਪਹੁੰਚੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਨੇ ਨਿਰਧਾਰਿਤ ਰਾਗਾਂ ਵਿਚ ਵੈਰਾਗਮਈ ਕੀਰਤਨ ਕੀਤਾ। "ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ" "ਜੈਸਾ ਰੰਗ ਕਸੁੰਭ ਕਾ ਤੈਸਾ ਇਹੁ ਸੰਸਾਰ" ਇਤਿਆਦਕ ਸ਼ਬਦਾਂ ਦੁਆਰਾ ਸੰਗਤਾਂ ਮੰਤਰ ਮੁਗਧ ਹੋ ਗਈਆਂ। ਉਪਰੰਤ ਭੋਗ ਕੇ ਸਲੋਕ ਪੜੇ ਗਏ। ਸੰਤ ਨਿਸ਼ਾਨ ਸਿੰਘ (ਤਲਵੰਡੀ), ਜੋਗਿੰਦਰ ਸਿੰਘ ਕੰਗ (ਲੁਧਿਆਣਾ) ਅਤੇ ਸੂਬਾ ਕਰਤਾਰ ਸਿੰਘ ਹੋਠੀਆਂ ਨੇ ਸੰਤਾਂ ਨੂੰ ਭਰਪੂਰ ਸ਼ਰਧਾਂਜਲੀਆਂ ਅਰਪਿਤ ਕੀਤੀਆਂ। ਸਟੇਜ ਸਕੱਤਰੀ ਸੂਬਾ ਕਰਤਾਰ ਸਿੰਘ ਹੋਠੀਆਂ ਨੇ ਬਾ-ਖੂਬ ਨਿਭਾਈ। ਗੁਰੂ ਕਾ ਲੰਗਰ ਅਤੁੱਟ ਵਰਤਿਆ।

*—ਜੋਗਿੰਦਰ ਸਿੰਘ ਕੰਗ*

## ਮਾਤਾ ਪ੍ਰੀਤਮ ਕੌਰ ਨਾਭੇ ਵਾਲਿਆਂ ਨਮਿਤ ਪਾਠ ਦਾ ਭੋਗ ਅਤੇ ਸ਼ਰਧਾਂਜਲੀਆਂ

ਨਾਭਾ—ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ ਦੀ ਅਰਧਾਂਗਨੀ ਬੀਬੀ ਪ੍ਰੀਤਮ ਕੌਰ ਬੀਤੇ ਦਿਨੀਂ ਨਾਭਾ ਸ਼ਹਿਰ ਵਿਖੇ ਅਕਾਲ ਚਲਾਨਾ ਕਰ ਗਏ। ਮਾਤਾ ਪ੍ਰੀਤਮ ਕੌਰ ਜੀ ਦਾ ਜਨਮ ੧੯੨੯ ਵਿਚ ਪਿੰਡ ਰੰਧਾਵਾ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਦਾ ਨਾਮ ਸ. ਦੀਵਾਨ ਸਿੰਘ ਰੰਧਾਵਾ ਅਤੇ ਮਾਤਾ ਦਾ ਨਾਮ ਹਰਨਾਮ ਕੌਰ ਸੀ। ਉਨ੍ਹਾਂ ਦਾ ਭਰਾ ਜੋਗਾ ਸਿੰਘ ਰੰਧਾਵਾ ਅੱਜ ਕੱਲ੍ਹ ਬਲਾਕ ਕਾਂਗਰਸ ਅਮਰਗੜ੍ਹ ਦਾ ਪ੍ਰਧਾਨ ਹੈ। ਮਾਤਾ ਪ੍ਰੀਤਮ ਕੌਰ ਨਮਿਤ ਨਾਭਾ ਸ਼ਹਿਰ ਵਿਚ ਉਨ੍ਹਾਂ ਦੇ ਗ੍ਰਹਿ ਵਿਖੇ ਉਨ੍ਹਾਂ ਦੇ ਸਪੁੱਤਰਾਂ ਸਤਿੰਦਰ ਸਿੰਘ ਅਤੇ ਜਸਵਿੰਦਰ ਸਿੰਘ ਵੱਲੋਂ ਪਰਿਵਾਰ ਸਹਿਤ ਮਿਲ ਕੇ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਨਾਭਾ ਪੈਲਸ ਵਿਖੇ ਸ਼ਾਨਦਾਰ ਅਤੇ ਵਿਸ਼ਾਲ ਪੰਡਾਲ ਵਿਚ ਉਨ੍ਹਾਂ ਨਮਿਤ ਮਹਾਨ ਕੀਰਤਨ ਦਰਬਾਰ ਅਤੇ ਸ਼ਰਧਾਂਜਲੀ ਸਮਾਗਮ ਹੋਇਆ। ਜਿਸ ਵਿਚ ਭਾਰੀ ਗਿਣਤੀ ਵਿਚ ਸੰਗਤਾਂ ਹਾਜ਼ਰ ਹੋਈਆਂ। ਸੰਤ ਹਰਬੰਸ ਸਿੰਘ ਘੁੱਲਾ (ਹਜ਼ੂਰੀ ਰਾਗੀ ਸ੍ਰੀ ਭੈਣੀ ਸਾਹਿਬ) ਅਤੇ ਉਨ੍ਹਾਂ ਦੇ ਸਪੁੱਤਰ ਜਥੇਦਾਰ ਗੁਰਲਾਲ ਸਿੰਘ ਨੇ ਗੁਰਬਾਣੀ ਦਾ ਵੈਰਾਗਮਈ ਕੀਰਤਨ ਕੀਤਾ। ਤਬਲਾਵਾਦਨ ਕਾਕਾ ਅਜੈ ਪਾਲ ਸਿੰਘ ਨੇ ਕੀਤਾ। ਉਪਰੰਤ ਰਮੇਸ਼ ਕੁਮਾਰ ਸਿੰਗਲਾ, ਸਾਬਕਾ ਐਮ.ਐਲ.ਏ. ਨਾਭਾ, ਜੋਗਿੰਦਰ ਸਿੰਘ ਕੰਗ (ਲੁਧਿਆਣਾ), ਬਲਬੀਰ ਸਿੰਘ ਪਟਵਾਰੀ, ਗਿਆਨੀ ਲਾਭ ਸਿੰਘ ਅਤੇ ਸੰਤ ਸਾਧੂ ਸਿੰਘ ਭੌਲਾਂ ਵਾਲੇ ਹੋਰ ਬੁਲਾਰਿਆਂ ਨੇ ਮਾਤਾ ਪ੍ਰੀਤਮ ਕੌਰ ਨੂੰ ਸ਼ਰਧਾਂਜਲੀਆਂ ਅਰਪਿਤ ਕੀਤੀਆਂ। ਇਸ ਮੌਕੇ ਧਾਰਮਿਕ, ਸਮਾਜਿਕ, ਰਾਜਨੀਤਕ ਸਖਸ਼ੀਅਤਾਂ ਤੋਂ ਇਲਾਵਾ ਭਾਰੀ ਗਿਣਤੀ ਵਿਚ ਇਲਾਕੇ ਦੇ ਪੰਚ-ਸਰਪੰਚ ਅਤੇ ਪਤਵੰਤੇ ਸੱਜਣ ਹਾਜ਼ਰ ਹੋਏ।

*—ਜੋਗਿੰਦਰ ਸਿੰਘ ਕੰਗ*

## ਜਲੰਧਰ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ

ਜਲੰਧਰ ੨੬ ਫਰਵਰੀ ੨੦੦੪—ਜਲੰਧਰ ਦੀਆਂ ਨਾਮਧਾਰੀ ਸੰਗਤਾਂ ਵਲੋਂ ਆਪਣੇ ਇਸ਼ਟ ਦੇਵ ਅਤੇ ਬਰਤਾਨਵੀ ਸਰਕਾਰ ਵਿਰੁੱਧ ਆਜ਼ਾਦੀ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦਾ ੧੮੮ਵਾਂ ਪ੍ਰਕਾਸ਼ ਦਿਵਸ ਬਹੁਤ ਸ਼ਰਧਾ ਅਤੇ ਧੂਮ ਧਾਮ ਨਾਲ ਮਨਾਇਆ ਗਿਆ। ਮੁੱਖ ਦੀਵਾਨ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ੨੪ ਅਤੇ ੨੫ ਜਨਵਰੀ ਨੂੰ ਸਜੇ ਅਤੇ ੨੬ ਜਨਵਰੀ ਬਸੰਤ ਵਾਲੇ ਦਿਨ ਪ੍ਰੀਤ ਨਗਰ ਸੋਢਲ ਰੋਡ ਵਿਚ ਦੀਵਾਨ ਲੱਗਾ। ਇਹਨਾਂ ਸਮਾਗਮਾਂ ਵਿਚ ਸਤਿਗੁਰੂ ਰਾਮ ਸਿੰਘ ਵਲੋਂ ਧਰਮ ਜਾਤੀ ਸਮਾਜ ਅਤੇ ਰਾਜਨੀਤਕ ਖੇਤਰ ਵਿਚ ਦਿੱਤੇ ਮਾਰਗ ਦਰਸ਼ਨ ਉੱਤੇ ਵੱਖ-ਵੱਖ ਬੁਲਾਰਿਆਂ ਨੇ ਚਾਨਣਾ ਪਾਇਆ। ਸਮਾਜ ਵਿਚ ਸਸਤੀਆਂ, ਸ਼ਾਦੀਆਂ, ਬਗੈਰ ਦਾਜ ਦਹੇਜ ਦੀਆਂ ਸਾਮੂਹਿਕ ਸ਼ਾਦੀਆਂ ਚਾਲੂ ਕਰਨ ਵਾਲੇ, ਬਦੇਸ਼ੀ ਬਰਤਾਨਵੀ ਸਰਕਾਰ ਨਾਲ ਪੂਰਨ ਨਾਮਿਲਵਰਤਨ ਅਤੇ ਸੁਦੇਸ਼ੀ ਕੱਪੜੇ ਪਹਿਨਣ ਤੇ ਜ਼ੋਰ ਦੇਣ ਵਾਲੇ ਸਤਿਗੁਰੂ ਰਾਮ ਸਿੰਘ ਹੀ ਸਨ। ਉਹਨਾਂ ਵਲੋਂ ਸਾਹ-ਸਤਹੀਣ ਹੋਈ ਕੌਮ ਵਿਚ ਜਾਨ ਪਾ ਕੇ ਉੱਚੇ ਸੁੱਚੇ ਚਰਿਤਰਵਾਨ ਲੋਕਾਂ ਦੀ ਜਮਾਤ ਤਿਆਰ ਕਰਨਾ ਕੋਈ ਕਰਾਮਾਤ ਤੋਂ ਘੱਟ ਗਲ ਨਹੀਂ ਸੀ। ਨਾਮਧਾਰੀਆਂ ਸਿੱਖਾਂ ਵਲੋਂ ਹੱਸ ਹੱਸ ਕੇ ਤੋਪਾਂ ਅਗੇ ਸ਼ਹੀਦ ਹੋਣਾ; ਫਾਂਸੀਆਂ ਤੇ ਲਟਕ ਜਾਣਾ, ਦੇਸ਼ ਨਿਕਾਲੇ, ਕਾਲੇ ਪਾਣੀ ਦੀਆਂ ਸਜ਼ਾਵਾਂ, ਦੇਸ਼ ਵਿਦੇਸ਼ ਦੀਆਂ ਜੇਹਲਾਂ ਵਿਚ ਕੈਦਾਂ, ਨਜ਼ਰਬੰਦੀਆਂ ਅਤੇ ਨਾਮਧਾਰੀ ਮੁਖ ਅਸਥਾਨ ਸ੍ਰੀ ਭੈਣੀ ਸਾਹਿਬ ਦੀ ਪੰਜਾਹ ਸਾਲ ਲੰਮੀ ਘੇਰਾ ਬੰਦੀ, ਪੁਛ ਪੜਤਾਲ, ਨਾਮਧਾਰੀਆਂ ਵਲੋਂ ਰੂਸ, ਨੇਪਾਲ, ਕਸ਼ਮੀਰ ਸਰਕਾਰਾਂ ਨਾਲ ਸੰਪਰਕ ਦੀ ਕਹਾਣੀ ਨੂੰ ਦੁਹਰਾ ਕੇ ਵੈਰਾਗਮਈ ਸਥਿਤੀ ਪੈਦਾ ਕੀਤੀ ਗਈ।

ਸ੍ਰੀ ਭੈਣੀ ਸਾਹਿਬ ਤੋਂ ਆਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਦੇ ਜਥੇ ਨੇ ਸ਼ੁਧ ਰਾਗ ਗੀਤਾਂ ਅਨੁਸਾਰ ਤੰਤੀ ਸਾਜ਼ਾਂ ਨਾਲ ਕੀਰਤਨ ਕਰਕੇ ਸਮਾਂ ਬਲ੍ਹਾਰ ਦਿੱਤਾ। ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ, ਜਥੇਦਾਰ ਹਜ਼ਾਰਾ ਸਿੰਘ, ਅਵਤਾਰ ਸਿੰਘ, ਸੁਰਿੰਦਰ ਸਿੰਘ ਛਿੰਦਾ ਨੇ ਟਕਸਾਲੀ ਨਾਮਧਾਰੀ ਹੱਲੇ ਦੇ ਦੀਵਾਨ ਪ੍ਰਭਾਵਸ਼ਾਲੀ ਢੰਗ ਨਾਲ ਲਾਏ। ਸੰਤ ਬਲਬੀਰ ਸਿੰਘ ਜੀ ਰਾਗੀ, ਸੰਤ ਬਲਬੀਰ ਸਿੰਘ ਮੌਜੀ ਅਤੇ ਨਾਮਧਾਰੀ ਸੰਗੀਤ ਵਿਦਿਆਰਥੀਆਂ ਨੇ ਨਿਰਧਾਰਤ ਰਾਗਾਂ ਵਿਚ ਸ਼ਬਦ ਗਾਇਨ ਕਰਕੇ ਅਤੇ ਵਿਆਖਿਆ ਨਾਲ ਗੁਰੂ ਜੱਸ ਕੀਤਾ। ਸ. ਜਗਦੀਸ਼ ਸਿੰਘ ਵਰਿਆਮ ਤੇ ਸ. ਸਰਬਜੀਤ ਸਿੰਘ ਨੇ ਆਪਣੇ

ਭਾਸ਼ਨਾਂ ਵਿਚ ਗੁਰੂ ਇਤਿਹਾਸ ਅਤੇ ਗੁਰੂਮਤ ਮਾਰਗ ਦੀ ਵਿਆਖਿਆ ਕੀਤੀ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ ਅਤੇ ਗੁਰੂ ਕਾ ਲੰਗਰ ਦੋਵੇਂ ਦਿਨ ਅਟੁਟ ਵਰਤਦਾ ਰਿਹਾ।

## ਧੂਮਧਾਮ ਨਾਲ ਸੰਪਨ ਹੋਇਆ ਰਾਮਪੁਰਾ ਫੂਲ ਦਾ ੨੨ਵਾਂ ਸ਼ਹੀਦੀ ਸਮਾਗਮ

ਦੇਸ਼ ਦੀ ਆਜ਼ਾਦੀ ਲਈ ਨਾਮਧਾਰੀਆਂ ਭਾਰਤ ਵਰਸ਼ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਆਗਿਆ ਅਨੁਸਾਰ ਜੋ ਕੁਰਬਾਨੀਆਂ ਕੀਤੀਆਂ ਉਹਨਾਂ ਵਿਚੋਂ ਚੋਖਾ ਹਿੱਸਾ ਰਾਮਪੁਰਾ ਫੂਲ ਦੇ ਇਲਾਕੇ ਨੂੰ ਜਾਂਦਾ ਹੈ। ਇਸੇ ਲਈ ਹੀ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਵਲੋਂ ਸ਼ਹੀਦ ਵਰਿਆਮ ਸਿੰਘ ਮਹਿਰਾਜ, ਸ਼ਹੀਦ ਮੋਗਾ ਸਿੰਘ ਮਹਿਰਾਜ, ਅਤਰ ਸਿੰਘ ਅਤੇ ਜੋਧ ਸਿੰਘ ਮਹਿਰਾਜ, ਪਿੰਡ ਗਿੱਲ ਕਲਾਂ ਦੇ ਸ਼ਹੀਦ ਹਰਨਾਮ ਸਿੰਘ, ਕੇਸਰ ਸਿੰਘ, ਵਰਿਆਮ ਸਿੰਘ ਪਿੰਡ ਮੰਡੀ ਕਲਾਂ ਦੇ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ, ਹਰਨਾਮ ਸਿੰਘ ਪਿੰਡ ਚੋਕੇ ਦੇ ਸ਼ਹੀਦ ਮਹਾ ਸਿੰਘ ਢਿੱਲੋਂ, ਪਿੱਥੋ ਪਿੰਡ ਦੇ ਸ਼ਹੀਦ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਤੋਂ ਇਲਾਵਾ ਪਿੰਡ ਪੀਰਕੋਟ ਅਤੇ ਰਾਮਨਗਰ ਦੇ ਅਨੇਕਾਂ ਸ਼ਹੀਦਾਂ ਦੀ ਯਾਦ ਵਿਚ ਪਿਛਲੇ ੨੧ ਸਾਲਾਂ ਤੋਂ ਸਮਾਗਮ ਕੀਤੇ ਜਾ ਰਹੇ ਹਨ।

ਪਿਛਲੇ ਸਾਲਾਂ ਦੀ ਤਰ੍ਹਾਂ ਇਸ ਸਾਲ ਵੀ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਰਾਮਪੁਰਾ ਫੂਲ ਵਲੋਂ ਮਿਤੀ ੨੮-੨੯ ਅਤੇ ੩੦ ਜਨਵਰੀ ੨੦੦੪ ਨੂੰ ਸਰਕਾਰੀ ਸਕੂਲ ਦੇ ਗਰਾਊਂਡ ਵਿਚ ੨੨ਵਾਂ ਸ਼ਹੀਦੀ ਸਮਾਗਮ ਬੜੀ ਧੂਮ-ਧਾਮ ਨਾਲ ਮਨਾਇਆ ਗਿਆ। ੨੮ ਜਨਵਰੀ ਦੀ ਰਾਤ ਨੂੰ ਸੰਤ ਹਰਦੇਵ ਸਿੰਘ ਜੀ ਰਾਮਪੁਰਾ ਫੂਲ ਵਲੋਂ ਦਿਵਾਨ ਲਗ ਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ। ਉਹਨਾਂ ਸਤਿਗੁਰੂ ਰਾਮ ਸਿੰਘ ਅਤੇ ਭਾਈ ਰਾਇ ਸਿੰਘ ਦੀ ਸਾਖੀ ਨੂੰ ਵਿਸਥਾਰ ਨਾਲ ਸੁਣਾਇਆ। ੨੯ ਦੀ ਸਵੇਰ ਦੀ ਆਸਾ ਦੀ ਵਾਰ ਸੂਬਾ ਮੇਲਾ ਸਿੰਘ ਅਤੇ ਉਹਨਾਂ ਦੇ ਜਥੇ ਨੇ ਲਗਾਈ। ਲੰਗਰ ਉਪਰੰਤ ਜਥੇਦਾਰ ਗੁਰਬਿੰਦਰ ਸਿੰਘ ਨੇ ਸ਼ਹੀਦ ਵਰਿਆਮ ਸਿੰਘ ਦੀ ਸ਼ਹੀਦੀ ਨੂੰ ਹੱਲੇ ਦੇ ਦਿਵਾਨ ਨਾਲ ਸੁਣਾਇਆ। ਸੰਤੋਖ ਸਿੰਘ ਸਾਜਨ ਦੇ ਕਵੀਸ਼ਰੀ ਜਥੇ ਨੇ ਮਹਾਰਾਜਾ ਰਣਜੀਤ ਸਿੰਘ ਜੀ ਬਾਰੇ ਸੁਣਾ ਕੇ ਸੰਗਤਾਂ ਨੂੰ ਮੰਤਰ ਮੁਗਧ ਕਰੀ ਰੱਖਿਆ। ਉਹਨਾਂ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ, ਸ਼ਹੀਦ ਵਰਿਆਮ ਸਿੰਘ ਦੀ ਸ਼ਹੀਦੀ, ਸਰੀਰ ਅਤੇ ਆਤਮਾ ਦੇ ਭੇਦ ਬਾਰੇ ਅਧਿਆਤਮਵਾਦ ਨੂੰ ਵਿਗਿਆਨਿਕ ਢੰਗ ਨਾਲ ਸਮਝਾ ਕੇ ਸੰਗਤਾਂ ਨੂੰ ਇਕਾਗਰਤਾ ਦੀ ਲੜੀ ਵਿਚ ਪਰੋਈ ਰੱਖਿਆ। ਇਸ ਸਮੇਂ ਮਹੰਤ ਜੋਰਾ ਸਿੰਘ ਜੀ ਹਿੰਮਤਪੁਰੇ ਵਾਲੇ ਵੀ ਪਹੁੰਚੇ ਹੋਏ ਸਨ। ਸੰਤ ਬ੍ਰਹਮ ਮੁਨੀ ਜੀ ਨੂੰ ਸੰਤ ਜੋਰਾ ਸਿੰਘ ਜੀ ਵਲੋਂ ਸਨਮਾਨ ਵਜੋਂ ਲੋਈ ਭੇਟ ਕੀਤੀ ਗਈ ਅਤੇ ਸੰਤ ਜੋਰਾ ਸਿੰਘ ਜੀ ਹਿੰਮਤਪੁਰੇ ਵਾਲਿਆਂ ਨੂੰ ਸੰਤ ਲਾਭ ਸਿੰਘ ਕਮੇਟੀ ਪ੍ਰਧਾਨ ਵਲੋਂ ਲੋਈ ਦੇ ਕੇ ਸਨਮਾਨ ਕੀਤਾ ਗਿਆ। ਇਸ ਉਪਰੰਤ ਸੰਤ ਪ੍ਰੀਤਮ ਸਿੰਘ ਜੀ ਸਹਿਣੇ ਵਾਲਿਆਂ ਵਲੋਂ ਆਪਣੇ ਜਥੇ ਸਮੇਤ ਬਹੁਤ ਵਧੀਆ ਹੱਲੇ ਦਾ ਦੀਵਾਨ ਸਜਾਇਆ। ਉਹਨਾਂ ਦੀ ਅਵਾਜ਼ ਅਤੇ ਬੋਲਣ ਸਮੇਂ ਲੋੜ੍ਹੇ ਦਾ ਆਤਮ ਵਿਸ਼ਵਾਸ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹੀ ਹੈ।

ਸ਼ਾਮ ਨੂੰ ਰਾਮਪੁਰਾ ਫੂਲ ਦੇ ਛੋਟੇ ਬੱਚਿਆਂ ਅਤੇ ਬੱਚੀਆਂ ਵਲੋਂ ਇਕ ਘੰਟਾ ਦੀਵਾਨ ਸਜਾਇਆ ਗਿਆ। ਹਰਪ੍ਰੀਤ ਕੌਰ ਨੇ ਬਹੁਤ ਹੀ ਸੁਰੀਲੀ ਅਵਾਜ਼ ਵਿਚ "ਚੱਲੋ ਸੰਗਤੋ ਰਲ ਦਰਸ਼ਨ ਕਰੀਏ ਗੁਰੂ ਰਾਮ ਸਿੰਘ ਆਏ ਨੇ" ਕਾਕਾ ਰਤਨ ਸਿੰਘ ਨੇ "ਸਾਰਾ ਜੱਗ ਢੂੰਡਿਆ ਪਰ ਵੈਦ ਨਹੀਉ ਲੱਭਿਆ ਵੈਦ ਲੱਭਾ ਭੈਣੀ ਸਾਹਿਬ ਆ, ਜੀ ਸੰਗਤੇ ਵੈਦ ਲੱਭਾ ਭੈਣੀ ਸਾਹਿਬ ਆ।" ਪ੍ਰਭਾਵਸ਼ਾਲੀ ਢੰਗ ਨਾਲ ਸੁਣਾਇਆ। ਨਿੱਕੀ ਬੱਚੀ ਪੁਸ਼ਪਿੰਦਰ ਕੌਰ ਨੇ ਭਾਸ਼ਣ ਦਿੱਤਾ।

ਬੱਚਿਆਂ ਦੇ ਦੀਵਾਨ ਉਪਰੰਤ ਸੁਖਦੇਵ ਸਿੰਘ ਗਿੱਲ ਕਲਾਂ ਵਾਲਿਆਂ ਦੇ ਕਵੀਸ਼ਰੀ ਜਥੇ ਨੇ ਸ਼ਹੀਦ ਵਰਿਆਮ ਸਿੰਘ ਨੂੰ ਸਮਰਪਿਤ ਕਵੀਸ਼ਰੀ ਰਾਹੀਂ ਸੁਣਾਇਆ। ਰਾਤ ਦੇ ਦੀਵਾਨ ਸੂਬਾ ਮੇਲਾ ਸਿੰਘ ਦੇ ਸਾਥੀ ਸੰਤ ਦਯਾਲ ਸਿੰਘ, ਜਥੇਦਾਰ ਪ੍ਰੀਤਮ ਸਿੰਘ ਸਹਿਣੇ ਵਾਲੇ ਨੇ ਆਪਣੇ ਬੇਟੇ ਸਮੇਤ ਅਤੇ ਜਥੇਦਾਰ ਗੁਰਬਿੰਦਰ ਸਿੰਘ ਨੇ ਕ੍ਰਮਵਾਰ ਦੀਵਾਨ ਸਜਾਏ।

੩੦ ਸਵੇਰ ਦੀ ਆਸਾ ਦੀ ਵਾਰ ਜਲੰਧਰ ਤੋਂ ਉਚੇਚੇ ਪਹੁੰਚੇ ਸੰਤ ਅਮਰੀਕ ਸਿੰਘ ਅਤੇ ਉਹਨਾਂ ਦੇ ਜਥੇ ਵਲੋਂ ਲਗਾਈ ਗਈ। ਇਸ ਸਮੇਂ ਸੰਤ ਜੁਗਿੰਦਰ ਸਿੰਘ ਜੀ ਕਾਮਰੇਡ ਵਲੋਂ ਕੀਤੇ ਤਿੰਨ ਸਧਾਰਨ ਪਾਠਾਂ ਦੇ ਭੋਗ ਪਾਏ ਗਏ। ਇਕ

ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਵਾਸਤੇ, ਇਕ ਪਾਠ ਸ਼ਹੀਦਾਂ ਦੇ ਨਮਿਤ ਅਤੇ ਇਕ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕੀਤੇ ਗਏ। ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਦੇ ਸਕੱਤਰ ਸੁਖਮੰਦਰ ਸਿੰਘ ਵਲੋਂ ਪੂਰਾ ਸਮਾਗਮ ਸਟੇਜ ਦੀ ਡਿਊਟੀ ਬਾਖੂਬੀ ਨਿਭਾਈ। ਇਸ ਸਾਲ ਇਲਾਕੇ ਵਿਚੋਂ ਸੰਗਤਾਂ ਦਾ ਚੋਖਾ ਇਕੱਠ ਸੀ। ਖੁੱਲ੍ਹੀ ਸੰਗਤ ਦੀ ਹਾਜ਼ਰੀ ਕਾਫੀ ਸੀ। ਸਮਾਗਮ ਦੌਰਾਨ ਗੁਰੂ ਕਾ ਲੰਗਰ ਅਤੁੱਟ ਵਰਤਦਾ ਰਿਹਾ।

ਰਾਮਪੁਰਾ ਫੂਲ ਦੀ ਸੰਗਤ ਨੂੰ ਮੌਜੂਦਾ ਸਰਕਾਰ ਤੇ ਆਸ ਹੈ ਕਿ ਇਲਾਕੇ ਦੇ ਚੋਖੇ ਮਹਾਨ ਸ਼ਹੀਦਾਂ ਦੀ ਯਾਦ ਵਿਚ ਸੰਗਤ ਪਿਛਲੇ ੨੧ ਸਾਲ ਤੋਂ ਸਮਾਗਮ ਕਰਦੀ ਆ ਰਹੀ ਹੈ, ਪਰ ਸੰਗਤ ਕੋਲ ਆਪਣੀ ਜਗ੍ਹਾ ਨਹੀਂ ਹੈ। ਪਿਛਲੀ ਵਾਰ ਸ੍ਰੀ ਹੰਸਪਾਲ ਜੀ ਵੀ ਸਮਾਗਮ ਤੇ ਆਏ ਉਹਨਾਂ ਆਖਿਆ ਸੀ ਕਿ ਸ਼ਹੀਦਾਂ ਦੀ ਯਾਦਗਾਰ ਗਜਾਂ ਵਿਚ ਨਹੀਂ ਏਕੜਾਂ ਵਿਚ ਉਸਾਰੀ ਜਾਵੇਗੀ। ਇਸ ਵਾਰ ਸੰਗਤ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਹੈ ਕਿ ਸੰਗਤ ਨੂੰ ੨੩ਵਾਂ ਸ਼ਹੀਦੀ ਸਮਾਗਮ ਆਪਣੀ ਜਗ੍ਹਾ ਵਿਚ ਕਰਨ ਦਾ ਬਲ ਬਖਸ਼ੇ।

*—ਡਾ. ਲਖਵੀਰ ਸਿੰਘ,*
*ਰਾਮਪੁਰਾ ਫੂਲ, ਬਠਿੰਡਾ*

## ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਵਿਦਿਅਕ ਜਥੇ ਦਾ ੩੯ਵਾਂ ਵਾਰਸ਼ਿਕ ਸੰਮੇਲਨ ਸੰਪੰਨ

ਕੋਈ ਵੀ ਵਿਅਕਤੀ ਆਪਣੇ ਗੁਰੂਦੇਵ ਦੀ ਨੇੜਤਾ ਪ੍ਰਾਪਤ ਕਰਕੇ ਅਤੀ ਅਨੰਦਿਤ ਹੋ ਉੱਠਦਾ ਹੈ। ਉਸ ਦੇ ਮਨ ਨੂੰ ਪੂਰਨ ਪ੍ਰਸੰਨਤਾ ਦਾ ਅਹਿਸਾਸ ਹੁੰਦਾ ਹੈ ਅਤੇ ਉਹ ਆਪਣੇ ਆਪ ਨੂੰ ਵਡਭਾਗਾ ਸਮਝਦਾ ਹੈ। ਅਜਿਹਾ ਹੀ ਇਕ ਅਵਸਰ ਪ੍ਰਾਪਤ ਹੋਇਆ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨਾਂ ਨੂੰ ਜਦੋ ਇਹ ਸਾਰੇ ਮਿਤੀ ੨੬ ਦਸੰਬਰ ਤੋਂ ੨੮ ਦਸੰਬਰ ੨੦੦੩ ਨੂੰ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ੩੯ਵੇਂ ਵਾਰਸ਼ਿਕ ਸੰਮੇਲਨ ਦੌਰਾਨ ਇਕੱਤਰ ਹੋਏ। ਇਸ ਸਮੇਂ ਦੌਰਾਨ ਸਰਦੀ ਦਾ ਮੌਸਮ ਪੂਰੇ ਜੋਬਨ ਤੇ ਸੀ ਪਰ ਸਕੂਲਾਂ, ਕਾਲਜਾਂ ਵਿਚ ਛੁਟੀਆਂ ਹੋਣ ਕਾਰਨ ਹਾਜ਼ਰੀ ਕਾਫੀ ਭਰਵੀਂ ਸੀ। ਸ੍ਰੀ ਸਤਿਗੁਰੂ ਜੀ ਵਲੋਂ ਵਿਸ਼ੇਸ਼ ਹੁਕਮ ਕਰਕੇ ਪ੍ਰਬੰਧਕਾਂ ਨੂੰ ਬੱਚਿਆਂ ਦੀ ਸੁਖ ਸਹੂਲਤ ਲਈ ਪ੍ਰਬੰਧ ਕਰਨ ਲਈ ਆਖਿਆ ਗਿਆ। ਜਿਵੇਂ ਕਮਰਿਆਂ ਨੂੰ ਗਰਮ ਕਰਨ ਲਈ ਹੀਟਰਾਂ ਦਾ ਪ੍ਰਬੰਧ, ਇਸ਼ਨਾਨ ਲਈ ਗਰਮ ਪਾਣੀ ਦੇਣ ਦਾ ਵੀ ਹੁਕਮ ਹੋਇਆ। ੨੫ ਦਸੰਬਰ ਸ਼ਾਮ ਤੱਕ ਸਾਰੇ ਜਥੇ ਪਹੁੰਚ ਚੁਕੇ ਸਨ। ਸਾਰਿਆਂ ਨੂੰ ਜੀ ਆਇਆਂ ਕਹਿਣ ਲਈ ਮੇਨ ਗੇਟ ਤੇ ਵਿਦਿਅਕ ਜਥੇ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਆਪਣੀ ਕੇਂਦਰੀ ਟੀਮ ਨਾਲ ਹਾਜ਼ਰ ਸਨ। ੨੬ ਦਸੰਬਰ ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਮੇਲਨ ਦਾ ਉਦਘਾਟਨ ਕਰਨ ਦੀ ਕ੍ਰਿਪਾ ਕੀਤੀ। ਵੱਖ-ਵੱਖ ਪ੍ਰਤੀਯੋਗਤਾਵਾਂ ਜਿਵੇਂ ਲਿਖਤੀ ਪੇਪਰ, ਅਰਦਾਸ ਤੇ ਰਹਿਤਨਾਮਾ, ਨਾਮ ਸਿਮਰਨ, ਭਾਸ਼ਣ, ਖੇਡਾਂ, ਕੁਵਿਜ਼ ਆਦਿ ਪ੍ਰਤੀਯੋਗਤਾਵਾਂ ਕਰਵਾਈਆਂ ਗਈਆਂ। ਬੱਚੇ ਪੂਰੀ ਤਿਆਰੀ ਅਤੇ ਉਤਸ਼ਾਹ ਨਾਲ ਪ੍ਰਤੀਯੋਗਤਾਵਾਂ ਵਿਚ ਬੈਠੇ ਸਨ। ਵੱਖ-ਵੱਖ ਪ੍ਰਤੀਯੋਗਤਾਵਾਂ ਦੇ ਜੇਤੂ ਬੱਚਿਆਂ ਅਤੇ ਨੌਜਵਾਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਕਰ-ਕਮਲਾਂ ਦੁਆਰਾ ਇਨਾਮ ਦੇਣ ਦੀ ਬਖਸ਼ਿਸ ਕੀਤੀ। ਅੰਤ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਿਨ ਕੋਟ ਧੰਨਵਾਦ ਕੀਤਾ ਗਿਆ ਜੋ ਬੱਚਿਆਂ ਅਤੇ ਨੌਜਵਾਨਾਂ ਤੇ ਬਖਸ਼ਿਸ਼ ਕਰਕੇ ਮੌਕੇ ਪ੍ਰਦਾਨ ਕਰਦੇ ਹਨ।

*—ਸੂਬਾ ਬਲਵਿੰਦਰ ਸਿੰਘ ਝੱਲ*
*ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ*

ਹੱਥਾਂ ਦੀ ਸ਼ੋਭਾ ਕੰਗਣਾਂ ਨਾਲ ਨਹੀਂ, ਦਾਨ ਨਾਲ ਹੁੰਦੀ ਹੈ। ਸਰੀਰ ਦੀ ਸ਼ੁੱਧੀ ਚੰਦਨ ਲੇਪਣ ਨਾਲ ਨਹੀਂ ਨਹਾਉਣ ਨਾਲ ਹੁੰਦੀ ਹੈ। ਸੱਜਣਾਂ ਦਾ ਮਾਣ ਵਧੀਆ ਭੋਜਨ ਖੁਆਉਣ ਨਾਲ ਨਹੀਂ, ਸੇਵਾ ਨਾਲ ਹੁੰਦਾ ਹੈ ਇਸੇ ਤਰ੍ਹਾਂ ਆਦਮੀ ਦੀ ਮੁਕਤੀ ਸ਼ਿੰਗਾਰ ਜਾਂ ਪਹਿਰਾਵੇ ਦੀ ਥਾਂ ਗਿਆਨ ਨਾਲ ਹੁੰਦੀ ਹੈ।

*—ਚਾਣਕਯ*

# ਸ਼ੋਕ ਸੁਨੇਹੇ

ਪਿਆਰੇ ਜਗਦੀਸ਼ ਸਿੰਘ ਜੀ,
ਸਤਿ ਸ੍ਰੀ ਅਕਾਲ!

ਅੱਜ ਅਨਜਾਣ ਜੀ ਕੋਲੋਂ ਪਤਾ ਲੱਗਾ ਹੈ ਕਿ ਆਪ ਜੀ ਦੇ ਮਾਤਾ ਜੀ ਦੇਹ ਤਿਆਗ ਗਏ ਹਨ।

ਇਕ ਲੰਮੇਰੀ ਉਮਰ ਦਾ ਸਾਥ ਵਿਛੜ ਜਾਣ ਦਾ ਵਿਗੋਚਾ ਤਾਂ ਮਹਿਸੂਸ ਹੁੰਦਾ ਹੀ ਹੈ ਭਾਵੇਂ ਸਰੀਰਕ ਹਾਲਤ ਕਿਹੋ ਜਿਹੀ ਵੀ ਰਹੀ ਹੋਵੇ।

ਜਾਣ ਵਾਲੇ ਚਲੇ ਜਾਂਦੇ ਨੇ:"ਰਹਿਣਾ ਨਹੀਂ....." ਪਰ ਅਨੇਕਾਂ ਯਾਦਾਂ ਪਿਛੇ ਛਡ ਜਾਂਦੇ ਨੇ। ਜਿਹੜੀਆਂ ਯਾਦਾਂ ਪਿਛਲੇ ਜੀਆਂ ਨੂੰ ਲੰਮੇ ਸਮੇਂ ਤੱਕ ਜਾਣ ਵਾਲੇ ਨਾਲ ਜੋੜੀ ਰੱਖਦੀਆਂ ਨੇ। ਫਿਰ ਵੀ ਗੁਰਮੁਖਾਂ ਕੋਲ ਇਸ ਸਭ ਨੂੰ ਸਹਿਜ ਭਾਅ ਨਾਲ ਮੰਨ ਲੈਣ ਦਾ ਇਕ ਆਧਾਰ ਸ਼ਬਦ 'ਰਜ਼ਾ' ਦੇ ਰੂਪ ਵਿਚ ਮੌਜੂਦ ਹੈ।

ਇਸ 'ਰਜ਼ਾ' ਵਿਚ ਆਪਣੇ ਵਿਸ਼ਵਾਸ ਵਿਚ ਆਪਣੇ ਇਸ ਮਿੱਤਰ ਨੂੰ ਵੀ ਸ਼ਰੀਕ ਸਮਝਣਾ।

*—ਅਮਰ ਭਾਰਤੀ*
*ਦਿੱਲੀ*

---

ਪਿਆਰੇ ਸ. ਜਗਦੀਸ਼ ਸਿੰਘ ਜੀ

ਮਾਤਾ ਦਾ ਵਿਛੋੜਾ ਚਾਹੇ ਕਿਸੇ ਉਮਰ ਵਿਚ ਵੀ ਹੋਵੇ ਸਭ ਤੋਂ ਵੱਧ ਦੁਖਦਾਈ ਹੁੰਦਾ ਹੈ। ਤੁਹਾਡੀ ਪੂਜ ਮਾਤਾ ਜੀ ਦਾ ਗੁਰੂ ਚਰਨਾਂ ਵਿਚ ਜਾ ਬਿਰਾਜਣਾ ਹੁਣ ਕੇਵਲ ਤੁਹਾਨੂੰ ਗੁਰਬਾਣੀ ਹੀ ਸਹਾਰਾ ਦਿੰਦੀ ਹੈ। ਸਾਰੀ ਉਮਰ ਉਹਨਾਂ ਨੇ ਪੂਜਾ ਪਾਠ ਕੀਤਾ। ਆਪਣੇ ਸਵਰਗੀ ਪਤੀ ਜਥੇਦਾਰ ਨੱਥਾ ਸਿੰਘ ਨਾਮਧਾਰੀ ਜੀ ਦੀ ਸੇਵਾ ਕੀਤੀ ਤੇ ਤੁਹਾਨੂੰ ਆਸ਼ੀਰਵਾਦ ਦੇ ਕੇ ਪਾਲਿਆ। ਸਾਰੇ ਪਰਿਵਾਰ ਨੂੰ ਬੇਨਤੀ ਹੈ ਕਿ ਉਹਨਾਂ ਦੇ ਚਲਾਏ ਪੂਰਨਿਆਂ ਤੇ ਆਪ ਚਲੋ ਤੇ ਬਾਕੀ ਸਾਰਿਆਂ ਨੂੰ ਨਾਮ ਜਪਾਵੋ।

*—ਤਰਲੋਚਨ ਸਿੰਘ*
*ਚੇਅਰਮੈਨ, ਘੱਟ ਗਿਣਤੀ ਕਮਿਸ਼ਨ*
*ਭਾਰਤ ਸਰਕਾਰ*

---

ਪਿਆਰੇ ਸ. ਜਗਦੀਸ਼ ਸਿੰਘ ਵਰਿਆਮ,

ਅੱਜ ਅਖ਼ਬਾਰ ਵਿਚ ਆਪ ਜੀ ਦੇ ਪੂਜਯ ਮਾਤਾ ਜੀ ਦੀ ਸੰਸਾਰ ਯਾਤਰਾ ਪੂਰੀ ਕਰ ਜਾਣ ਦਾ ਦੁਖਦਾਈ ਸਮਾਚਾਰ ਪੜ੍ਹਿਆ, ਜਿਸਦਾ ਹਾਰਦਿਕ ਅਫਸੋਸ ਹੋਇਆ। 'ਮਾਵਾਂ ਠੰਡੀਆਂ ਛਾਵਾਂ' ਦੇ ਕਥਨ ਅਨੁਸਾਰ ਆਪ ਜੀ ਲਈ ਇਹ ਵਿਛੋੜਾ ਬਹੁਤ ਦੁਖਦਾਈ ਹੈ। ਮੈਂ ਇਸ ਮੌਕੇ ਤੇ ਆਪ ਨਾਲ ਅਤੇ ਪ੍ਰਵਾਰ ਨਾਲ ਡੂੰਘੀ ਹਮਦਰਦੀ ਦਾ ਪ੍ਰਗਟਾਅ ਕਰਦਾ ਹੋਇਆ ਪ੍ਰਭੂ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਵਿਛੜੀ ਰੂਹ ਨੂੰ ਆਤਮਿਕ ਸ਼ਾਂਤੀ ਪ੍ਰਦਾਨ ਕਰੇ।

*—ਸਤਿੰਦਰ ਸਿੰਘ*
*ਉਪ. ਕੁਲਪਤੀ ਗੁਰੂ ਨਾਨਕ ਦੇਵ ਯੂਨੀਵਰਸਿਟੀ*
*ਅੰਮ੍ਰਿਤਸਰ*

---

ਪਿਆਰੇ ਸ. ਜਗਦੀਸ਼ ਸਿੰਘ ਜੀਓ,

'ਸਤਿਜੁਗ' ਰਾਹੀਂ ਪਤਾ ਲੱਗਾ ਕਿ ਆਪ ਦੇ ਸਤਿਕਾਰ ਯੋਗ ਮਾਤਾ ਜੀ, ੯੩ ਸਾਲ ਦੀ ਉਮਰ ਭੋਗ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਹਨ।

ਮੈਂ ਸਮਝਦਾ ਹਾਂ ਕਿ ਮਾਤਾ ਜੀ ਬੜੇ ਭਾਗਾਂ ਵਾਲੇ ਸਨ ਜਿਨ੍ਹਾਂ ਨੇ ਆਪਣੇ ਸਬੰਧਤ ਪਰਿਵਾਰਕ ਜੀਆਂ ਨੂੰ ਆਪਣੀ ਠੰਢੀ ਛਾਂ ਦੇਈ ਰਖੀ। ਯੁਗ ਪੁਰਸ਼ ਮਾਤਾ ਜੀ ਦੀ ਅਸੀਸ ਤੁਹਾਡੇ ਨਾਲ ਰਹੀ। ਆਪ ਨੂੰ ਇਸ ਯੋਗ ਬਣਾਇਆ ਕਿ ਆਪ 'ਵਰਿਆਮ' ਰਾਹੀਂ ਸਮਾਜ ਦੀ ਸੇਵਾ ਕਰ ਸਕੋ।

ਮਾਵਾਂ ਦਾ ਹਿਰਦਾ ਬੜਾ ਕੋਮਲ ਹੁੰਦਾ ਹੈ। ਜੋ ਵੀ ਉਨ੍ਹਾਂ ਨੂੰ ਮੱਥਾ ਟੇਕਦਾ ਹੈ, ਸੁੱਤੇ ਸੁਧ ਉਨ੍ਹਾਂ ਦੇ ਮੂੰਹੋਂ ਨਿਕਲ ਜਾਂਦਾ ਹੈ ਕਿ ਜਿਊਂਦਾ ਰਹੋ, ਰੱਬ ਤੇਰਾ ਭਲਾ ਕਰੇ।

ਚੰਗੇ ਵਿਅਕਤੀਆਂ ਨੂੰ ਸਤਿਗੁਰੂ ਜੀ ਆਪਣੇ ਚਰਨਾਂ ਵਿਚ ਅਸਥਾਨ ਬਖਸ਼ਦੇ ਹਨ।

*—ਐਸ.ਐਸ. ਮਨਧੀਰ*
*ਦਿੱਲੀ*

---

ਵਰਿਆਮ ਜੀਓ

ਮਾਤਾ ਜੀ ਦੇ ਸਵਰਗਵਾਸ ਹੋਣ ਦੀ ਖ਼ਬਰ ਪੜ੍ਹ ਕੇ ਮਨ ਬਹੁਤ ਉਦਾਸ ਹੋਇਆ ਏ। ਭਾਵੇਂ ਮਾਤਾ ਜੀ ਦੀ ਉਮਰ ੯੩ ਸਾਲ ਦੀ ਸੀ। ਪਰ ਮਾਂ ਤਾਂ ਇਕ ਮਾਂ ਹੀ ਹੁੰਦੀ ਏ। ਬਾਕੀ ਅਕਾਲ ਪੁਰਖ ਦਾ ਹੁਕਮ ਏ। ਮਰਨਾ ਅਟਲ ਏ। ਇਸ ਕਰਕੇ ਵਾਹਿਗੁਰੂ ਦੇ ਹੁਕਮ ਨੂੰ ਮੰਨਣਾ ਪੈਂਦਾ ਏ। ਕਿਉਂਕਿ ਮਾਤਾ ਜੀ ਦਾ ਸੁਭਾਅ ਬਹੁਤ ਚੰਗਾ ਸੀ। ਬਹੁਤ ਵਾਰੀ ਉਹਨਾਂ ਦੇ ਦਰਸ਼ਨ ਕੀਤੇ ਸਨ ਤੇ ਉਹਨਾਂ ਹੱਥਾਂ ਦੀ ਬਣਾਈ ਚਾਹ ਤੇ ਰੋਟੀ ਖਾਧੀ ਤੇ ਪੀਤੀ ਸੀ। ਇਸ ਕਰਕੇ ਮਾਂ ਦੀ ਯਾਦ ਆਉਂਦੀ ਏ। ਵਾਹਿਗੁਰੂ ਇਸ ਰੂਹ ਨੂੰ ਚੜ੍ਹਦੀ ਕਲਾ ਵਿਚ

ਰਖੇ ਤੇ ਪਰਿਵਾਰ ਨੂੰ ਭਾਣਾ ਮੰਨਣ ਦੀ ਤਾਕਤ ਬਖਸ਼ੇ।

*—ਹਰਭਜਨ ਸਿੰਘ ਬਾਜਵਾ*

*ਪ੍ਰੈਸ ਫੋਟੋਗ੍ਰਾਫਰ, ਬਟਾਲਾ*

---

ਮੈਂ ਆਪ ਜੀ ਦੇ ਗ੍ਰਿਹ ਗਿਆ ਸਾਂ ਪਰ ਆਪ ਜੀ ਫੁੱਲ ਲੈ ਕੇ ਗਏ ਹੋਏ ਸੀ, ਸ਼ਾਇਦ ਭੈਣੀ ਸਾਹਿਬ! ਮਾਤਾ ਜੀ ਦੀ ਜੁਦਾਈ ਦੁਖਦਾਈ ਹੈ ਪਰ ਵਾਹਿਗੁਰੂ ਦਾ ਹੁਕਮ ਅਟਲ ਹੈ।

ਆਪ ਜੀ ਤਾਂ ਖੁਦ ਮਹਾਂਪੁਰਸ਼ ਭਾਣਾ ਮੰਨਣ ਵਾਲੇ ਹੋ।

ਅੱਜ ਕਾਰਡ ਮਿਲਿਆ ਪਰ ਪਹਿਲਾਂ ਅਜੀਤ ਤੇ ਪੰਜਾਬੀ ਟ੍ਰਿਬਿਊਨ ਰਾਹੀਂ ਜਾਣਕਾਰੀ ਮਿਲ ਗਈ ਸੀ।

ਅਦਾਰਾ ਸਿਮਰਨ, ਪੰਜਾਬੀ ਲਿਖਾਰੀ ਸਭਾ ਤੇ ਗੁ. ਛੇਵੀ ਪਾਤਸ਼ਾਹੀ ਦੀ ਸਰਬਤ ਸੰਗਤ ਵਲੋਂ ਹਮਦਰਦੀ ਪਹੁੰਚੇ ਜੀ।

*—ਬੇਅੰਤ ਸਿੰਘ ਸਰਹੱਦੀ*

*ਸਿਮਰਨ ਵੀਕਲੀ, ਜਲੰਧਰ*

---

ਸਤਿਕਾਰਯੋਗ ਜਗਦੀਸ਼ ਵਰਿਆਮ ਜੀ,

ਅਖਬਾਰ ਰਾਹੀਂ ਮਾਤਾ ਜੀ ਸ੍ਰੀਮਤੀ ਸਵਰਨ ਕੌਰ ਹੁਰਾਂ ਦੇ ਦੇਹਾਂਤ ਦਾ ਸਮਾਚਾਰ ਮਿਲਿਆ ਹੈ। ਇਹ ਬੜੀ ਹੀ ਦੁਖਦਾਈ ਅਤੇ ਸ਼ੋਕਮਈ ਖ਼ਬਰ ਹੈ। ਉਂਝ ਤਾਂ ਇਸ ਜੀਵਨ ਮਾਰਗ ਉਤੇ ਚਲਦਿਆਂ ਦੁਨਿਆਵੀ ਤੌਰ ਤੇ ਇਸ ਅਹਿਮ ਸੱਚ ਨੇ ਵਾਪਰਨਾ ਹੀ ਹੁੰਦਾ ਹੈ। ਪਰ ਬਜ਼ੁਰਗਾਂ ਦੀ ਅਸ਼ੀਰਵਾਦ ਅਤੇ ਸ਼ਾਬਾਸ਼ੀ ਥਾਪੜਾ ਜਿੰਨਾ ਚਿਰ ਸਥਾਈ ਹੋ ਸਕੇ ਉਨੀਂ ਹੀ ਪ੍ਰੇਰਨਾ ਅਤੇ ਹੌਂਸਲਾ ਪ੍ਰਾਪਤ ਕਰਕੇ ਮਨੁੱਖ ਆਪਣੇ ਆਦਰਸ਼ ਵਲ ਅਗਾਂਹ ਪੁਲਾਂਘ ਪੁਟਦਾ ਰਹਿੰਦਾ ਹੈ।

ਮਾਤਾ ਜੀ ਦੁਆਰਾ ਅਪਣਾਏ ਜੀਵਨ-ਮੁੱਲਾਂ ਦੀ ਝਲਕ ਤੁਹਾਡੀ ਸ਼ਖਸੀਅਤ ਤੋਂ ਭਲੀ ਭਾਂਤ ਪ੍ਰਾਪਤ ਹੈ। ਤੁਹਾਨੂੰ ਨਿੱਜੀ ਤੌਰ ਤੇ ਮਾਤਾ ਜੀ ਦੇ ਅਸਹਿ ਵਿਛੋੜੇ ਦਾ ਸ਼ੋਕ ਤਾਂ ਹੋਣਾ ਕੁਦਰਤੀ ਹੈ, ਪਰ ਸਮੁੱਚੇ ਲੇਖਕਾਂ ਦੇ ਪਰਿਵਾਰ ਲਈ ਵੀ ਇਹ ਦੁਖ, ਅਫਸੋਸ ਦੀ ਘੜੀ ਹੈ।

ਮੈਂ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ: ਅਤੇ ਸਮੂਹ ਲੇਖਕਾਂ ਵਲੋਂ ਤੁਹਾਡੇ ਇਸ ਦੁਖ ਵਿੱਚ ਸ਼ਰੀਕ ਹੁੰਦਾ ਹੋਇਆ ਮਾਤਾ ਜੀ ਨੂੰ ਸ਼ਰਧਾ ਦੇ ਫੁਲ ਭੇਟ ਕਰਦਾ ਹਾਂ। ਤੁਸੀਂ ਤਾਂ ਨਾਮਧਾਰੀ ਮਾਰਗ ਦੇ ਸੁਚੇਤ ਚਿੰਤਕ ਅਤੇ ਗੁਰਮਤਿ ਦੇ ਰਾਹ ਤੇ ਚਲਣ ਵਾਲੇ ਹੋ ਇਸ ਲਈ ਆਸ ਕਰਦਾ ਹਾਂ ਕਿ ਤੁਸੀਂ ਮਾਤਾ ਜੀ ਦੀ ਜਸ-ਕੀਰਤੀ ਵਿੱਚ ਨਿਹਤ ਕਾਰਜ ਵਿੱਚ ਇਕ-ਸੁਰ ਹੋਕੇ ਇਸ ਵਿਛੋੜੇ ਨੂੰ ਇਕ ਗਤੀਸ਼ੀਲ ਪ੍ਰੇਰਨਾ ਵਜੋਂ ਸਵੀਕਾਰ ਕਰ ਲਵੋਗੇ।

*—ਤੇਜਵੰਤ ਸਿੰਘ ਮਾਨ (ਡਾ.)*

*ਜਨਰਲ ਸਕੱਤਰ,*

*ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ: ਸੰਗਰੂਰ*

---

ਪਿਆਰੇ ਵਰਿਆਮ ਜੀਓ,

ਸਤਿ ਸ੍ਰੀ ਅਕਾਲ! ਆਪ ਜੀ ਦੀ ਪੂਜ-ਮਾਤਾ ਜੀ ਦੇ ਅਕਾਲ ਚਲਾਣੇ ਬਾਰੇ ਖ਼ਬਰ ਪੜ੍ਹਕੇ ਮਨ ਬਹੁਤ ਉਦਾਸ ਹੋਇਆ। ਮਾਵਾਂ ਦੀ ਸ਼ਖਸੀਅਤ ਮਾਵਾਂ ਦੀ ਘਰਾਂ 'ਚ ਹਾਜ਼ਰੀ, ਮਾਵਾਂ ਦਾ ਆਰ-ਪਰਿਵਾਰ ਤੇ ਬੱਚਿਆਂ ਲਈ ਮੋਹ ਅਜਿਹੀ ਭਿੰਨੀ ਭਿੰਨੀ ਤੇ ਮਨਮੋਹਤ ਸੁਗੰਧੀ ਖਿਲਾਰਨ ਵਾਲਾ ਹੁੰਦਾ ਹੈ ਜਿਸਨੂੰ ਸ਼ਬਦਾਂ ਰਾਹੀਂ ਪਰਿਭਾਸ਼ਤ ਕਰਨਾ ਅਸੰਭਵ ਹੁੰਦਾ ਹੈ। ਮਾਂ ਦੀ ਛਾਂ ਵਿਚ ਜੋ ਸੁਰਿਖਅਤਾ ਬੱਚੇ ਅਨੁਭਵ ਕਰਦੇ ਨੇ ਉਹ ਹੋਰ ਕਿਸੇ ਛਾਂ ਚੋਂ ਨਸੀਬ ਨਹੀਂ ਹੁੰਦੀ। ਮਾਂ ਦੇ ਵਿਛੋੜਾ ਪਾ ਜਾਣ ਇਵੇਂ ਜਾਪਦਾ ਜਿਵੇਂ ਵਿਅਕਤੀ ਕੱਲਾਕਾਰ੍ਹਾਂ ਛਾਂ ਵਿਹੂਣਾ ਹੋ ਗਿਆ ਹੋਵੇ। ਮਾਂ ਦੇ ਪਿਆਰ ਦੀ ਕੋਈ ਸੀਮਾ ਤੇ ਪਾਰਾਵਾਰ ਨਹੀਂ ਹੁੰਦਾ। ਮਾਂ ਦੇ ਪਿਆਰ ਬਾਰੇ ਕਦੇ ਮੈਂ ਇਹ ਦੋ ਸਤਰਾਂ ਲਿਖੀਆਂ ਸਨ—

ਇਹ ਦਰਿਆ ਹੈ ਵਗਦਾ ਰਹਿੰਦਾ
ਇਹ ਦਰਿਆ ਨਾ ਵਗਣੋਂ ਰੁਕਦਾ।
ਬਾਕੀ ਸਭ ਕੁਝ ਮਗਮੁੱਕ ਜਾਂਦਾ,
ਮਾਂ ਦਾ ਪਿਆਰ ਕਦੇ ਨਾ ਮੁੱਕਦਾ।"

ਸੰਤ ਜੀ ਭਾਵੇਂ ਮਾਂ ਦਾ ਸਦੀਵੀ ਵਿਛੋੜਾ ਅਸਹਿ ਹੈ, ਪਰ ਅੰਤ ਵਿਚ ਸਾਨੂੰ ਸੰਤ ਕਬੀਰ ਜੀ ਦੇ ਮਹਾਂਵਾਕ ਨਾਲ ਹੀ ਇਕ ਸੁਰ ਹੋਣਾ ਪਵੇਗਾ—ਕਬੀਰ ਸੰਤ ਮੂਏ ਕਿਆ ਰੋਈਏ ਜੋ ਅਪਨੇ ਗ੍ਰਿਹਿ ਜਾਏ। ਰੋਵੋ ਸਾਕਤ ਬਪੁੜੇ ਜੋ ਹੱਟੇ ਹੱਟ ਵਿਕਾਏ।

*ਵਿਛੋੜੇ ਦੇ ਦੁੱਖ 'ਚ ਆਪ ਜੀ ਦਾ ਸਾਂਝੀਵਾਲ*

*—ਅਜਾਇਬ ਕਮਲ*

---

ਸਤਿਕਾਰਯੋਗ ਵੀਰ ਜਗਦੀਸ਼ ਸਿੰਘ ਜੀ,

ਸਤਿ ਸ੍ਰੀ ਅਕਾਲ!

ਹੁਣੇ ਹੁਣੇ ਆਪ ਜੀ ਦੇ ਪੂਜਨੀਕ ਮਾਤਾ ਜੀ ਦੇ ਸਦੀਵੀ ਵਿਛੋੜੇ ਦਾ ਦੁਖਿਤ ਸਮਾਚਾਰ (ਕਾਰਡ) ਮਿਲਿਆ ਹੈ, ਇਸ ਤੋਂ ਪਹਿਲਾਂ 'ਪੰਜਾਬੀ ਟ੍ਰਿਬਿਊਨ' ਵਿਚ ਖਬਰ ਲਗੀ ਸੀ। ਮਾਤਾ ਜੀ ਦੀ ਅਵਸਥਾ ਭਾਵੇਂ ੯੩ ਸਾਲ ਸੀ, ਪਰ ਬਜ਼ੁਰਗਾਂ ਦਾ ਅਸੀਸਾਂ ਭਰਿਆ ਹੱਥ ਬੱਚਿਆਂ ਤੇ ਰਵੇ ਇਹ ਇੱਛਾ ਤਾਂ ਬਣੀ ਰਹਿੰਦੀ ਹੈ। ਪ੍ਰਭੂ ਦਾ ਭਾਣਾ ਮਨੁੱਖ ਨੂੰ ਮੰਨਣਾ ਪੈਂਦਾ ਹੈ, ਇਸ ਅੱਗੇ ਮਨੁੱਖ ਦਾ ਕੋਈ ਜ਼ੋਰ ਨਹੀਂ। ਅਸੀਂ ਤਾਂ ਅਰਦਾਸ ਹੀ ਕਰ ਸਕਦੇ ਹਾਂ, ਸੱਚਾ ਪਾਤਸ਼ਾਹ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਤੇ ਪਿਛੇ ਸਮੂਹ ਪਰਿਵਾਰ ਨੂੰ ਇਹ ਅਸਹਿ ਭਾਣਾ ਮੰਨਣ ਦਾ ਬਲ ਬਖਸ਼ੇ।

ਆਪ ਦੇ ਦੁੱਖ ਵਿਚ ਸ਼ਾਮਲ।

*—ਚਰਨਜੀਤ ਸਿੰਘ ਚੰਨ, ਦਿੱਲੀ*

---

ਗੁਰੂ ਸੰਵਾਰੇ ਵੀਰ ਜੀਓ,

ਸਤਿ ਸ੍ਰੀ ਅਕਾਲ!

ਆਪ ਜੀ ਦੇ ਮਾਤਾ ਜੀ ਅਕਾਲ ਚਲਾਣਾ ਕਰ ਗਏ। ਅਖ਼ਬਾਰ ਵਿਚੋਂ ਇਹ ਖ਼ਬਰ ਪੜ੍ਹੀ। ੯੩ ਸਾਲ ਉਮਰ ਸੀ ਉਹਨਾਂ ਦੀ। ਰਵਾਇਤੀ ਅਫਸੋਸ ਨਹੀਂ ਕਰਾਂਗੀ ਕਿਉਂਕਿ ਉਹ ਸੋਹਣੀ ਲੰਮੀ ਉਮਰ ਭੋਗ ਕੇ ਗਏ ਹਨ। ਸਿਆਣੇ ਬੱਚਿਆਂ ਦੇ ਹੱਥਾਂ ਵਿਚੋਂ ਗਏ ਹਨ, ਵੱਡੇ ਭਾਗਾਂ ਵਾਲੇ। ਸਿਰਫ ਮਾਂ ਦੀ ਮਹਿਮਾ ਨੂੰ ਬਿਆਨਦੀਆਂ ਖ਼ੂਬਸੂਰਤ ਸਤਰਾਂ ਸਾਂਝੀਆਂ ਕਰਨੀਆਂ ਚਾਹੁੰਦੀ ਹਾਂ। ਇਹ ਪਾਕਿਸਤਾਨੀ ਸ਼ਾਇਰ ਜ਼ਾਹਿਦ ਦੀ ਕਵਿਤਾ ਹੈ–

ਜਿਨਾਂ ਦੇ ਘਰ ਵਿਚ ਮਾਂ ਨਹੀਂ ਹੁੰਦੀ,<br>
ਉਹਨਾਂ ਦੇ ਵਿਹੜੇ ਛਾਂ ਨਹੀਂ ਹੁੰਦੀ।<br>
ਜੇਕਰ ਮਾਵਾਂ ਹਾਂ ਨਾ ਆਖਣ;<br>
ਰੱਬ ਕੋਲੋਂ ਵੀ ਹਾਂ ਨਹੀਂ ਹੁੰਦੀ।

*—ਸ਼ੁਭਚਿੰਤਕ*<br>
*ਸੁਰਿੰਦਰ ਅਤੈ ਸਿੰਘ, ਚੰਡੀਗੜ੍ਹ*

---

ਪਿਆਰੇ ਵਰਿਆਮ ਜੀ,

ਬੀਤੇ ਕਲ੍ਹ ਅਖ਼ਬਾਰ ਰਾਹੀਂ ਤੁਹਾਡੇ ਮਾਤਾ ਜੀ ਦੇ ਅਕਾਲ ਚਲਾਣੇ ਦਾ ਪਤਾ ਲੱਗਾ। ਬੜਾ ਦੁੱਖ ਭਰਿਆ ਸਮਾਚਾਰ ਸੀ, ਤਾਂ ਵੀ ਉਹਨਾਂ ਦੀ ਉਮਰ ਦੇ ਲਿਹਾਜ਼ ਨਾਲ ਭਰਵੀਂ ਜ਼ਿੰਦਗੀ ਭੋਗਣਾ ਤੇ ਫਿਰ ਅਲਵਿਦਾ ਕਹਿਣਾ ਬਹੁਤ ਘੱਟ, ਭਾਗਾਂ ਵਾਲੇ ਸੱਜਣਾਂ ਦੇ ਹਿੱਸੇ ਆਉਂਦਾ ਹੈ।

ਮੈਂ ਤੁਹਾਡੇ ਗ਼ਮ ਵਿਚ ਤੁਹਾਡੇ ਨਾਲ ਸ਼ਰੀਕ ਹਾਂ।

*—ਲਾਲ ਸਿੰਘ, ਦਸੂਹਾ*

---

ਪਿਆਰੇ ਜਗਦੀਸ਼ ਜੀ!

ਸਤਿ ਸ੍ਰੀ ਅਕਾਲ!

ਚੰਨ ਕੋਲੋਂ ਪਤਾ ਲਗਿਆ ਕਿ ਤੁਹਾਡੇ ਮਾਤਾ ਜੀ ਅਕਾਲ ਚਲਾਣਾ ਕਰ ਗਏ ਹਨ ਅਤੇ ਉਹ ੯੩ ਸਾਲ ਦੀ ਉਮਰ ਭੋਗ ਕੇ ਗਏ ਹਨ। ਮੈਂ ਪਿਛਲੇ ਕਾਫੀ ਦਿਨਾਂ ਤੋਂ ਏਥੇ ਦੀ ਸਰਦੀ ਤੋਂ ਡਰਕੇ ਮੁੰਬਈ ਚਲਾ ਗਿਆ ਸੀ। ਭੋਗ ਦੀ ਸੂਚਨਾ ਹੁੰਦੀ ਤਾਂ ਜ਼ਰੂਰ ਪਹੁੰਚਦਾ। ਮੇਰਾ ਕਿਹੜਾ ਟਿਕਟ ਲੱਗਣਾ ਸੀ।

ਮਾਤਾ ਜੀ ਆਪਣੀ ਪੂਰੀ ਉਮਰ ਭੋਗ ਕੇ ਗਏ ਹਨ, ਪਰ ਫਿਰ ਵੀ ਮਾਂ, ਮਾਂ ਹੁੰਦੀ ਹੈ, ਸਾਹਮਣੇ ਦੇਖਕੇ ਹਿਰਦਾ ਠਰਦਾ ਅਤੇ ਮਾਂ ਦਾ ਪਿਆਰ ਚੇਤੇ ਰਹਿੰਦਾ ਹੈ। ਫਿਰ ਮਾਵਾਂ ਤਾਂ ਹੁੰਦੀਆਂ ਹੀ ਠੰਢੀਆਂ ਛਾਵਾਂ ਨੇ।

ਸਤਿਗੁਰੂ ਮਾਤਾ ਜੀ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ੇ।

*—ਪ੍ਰੀਤਮ ਸਿੰਘ ਪੰਛੀ*<br>
*ਸਾਹਿਬਾਬਾਦ (ਯੂ.ਪੀ.)*

---

ਪਿਆਰੇ ਵੀਰ ਜਗਦੀਸ਼ ਸਿੰਘ ਜੀ, ਨਰੈਣ ਸਿੰਘ ਜੀ,

ਸਤਿ ਸ੍ਰੀ ਅਕਾਲ।

ਮਾਂ ਵਰਗਾ ਧਨ ਜਿਸਦੇ ਪੱਲਿਉਂ ਖੁਸ ਜਾਵੇ,<br>
ਉਸਦੇ ਘਾਟੇ ਪੂਰੇ ਯਾਰੋ ਕੌਣ ਕਰੇ ?

ਪੂਜਨੀਕ ਮਾਤਾ ਜੀ ਦੇ ਵਿਛੋੜੇ ਦਾ ਬਹੁਤ ਦੁੱਖ ਹੋਇਆ, ਇਹ ਇਕ ਅਸਹਿ ਸਦਮਾ ਹੈ। ਮਾਂ ਸਿਰਫ ਜਨਮ ਦਾਤੀ ਹੀ ਨਹੀਂ ਬਲਕਿ ਸਦ-ਦਾਤੀ ਹੈ ਜੋ ਸਦਾ ਹੀ ਦਾਤਾਂ ਬਖਸ਼ਸ਼ ਕਰਦੀ ਹੈ। ਮਾਂ ਦਾ ਰਹਿਮਤਾਂ ਭਰਿਆ ਹੱਥ ਜਦੋਂ ਕੰਡ ਤੇ ਫਿਰਦਾ ਹੈ ਤਾਂ ਸਵਰਗਾਂ ਦੇ ਸੁੱਖ ਵੀ ਊਣੇ ਊਣੇ ਲੱਗਦੇ ਹਨ।

ਮਾਂ ਸੀ ਸਕਦੀ ਹੈ ਪ੍ਰਵਾਰਕ ਲੀਰਾਂ ਨੂੰ,<br>
ਮਾਂ ਜਨਮ ਦੇਂਦੀ ਹੈ ਗੁਰੂਆਂ ਪੀਰਾਂ ਨੂੰ।<br>
ਇਕ ਚਿਤ ਹੋ ਕੇ ਜਦ ਵੀ ਮਾਂ ਅਰਦਾਸ ਕਰੇ,<br>
ਇਕ ਛਿਣ ਅੰਦਰ ਪਲਟ ਦੇਵੇ ਤਕਦੀਰਾਂ ਨੂੰ।

ਮੈਂ ਮਹਿਸੂਸ ਕਰਦਾ ਹਾਂ ਕਿ ਜਦੋਂ ਅਕਾਲ ਪੁਰਖ ਨੇ ਆਪਣੀਆਂ ਰਹਿਮਤਾਂ ਸਮੇਟਣੀਆਂ ਹੁੰਦੀਆਂ ਹਨ ਤਾਂ ਪਹਿਲਾਂ ਸਾਡੇ ਕੋਲੋਂ ਮਾਂ ਵਿਛੋੜਦਾ ਹੈ ਤਾਂ ਕਿ ਸਾਡੇ ਭਲੇ ਵਿਚ ਕਿਸੇ ਹੋਰ ਵਿਅਕਤੀ ਵਲੋਂ ਕੀਤੀ ਅਰਜ਼ ਨੂੰ ਅਣਗੌਲਿਆਂ ਕਰ ਸਕੇ। ਮਾਂ ਦੀ ਅਰਦਾਸ ਨੂੰ ਅਕਾਲ ਪੁਰਖ ਅਣਗੌਲਿਆਂ ਨਹੀਂ ਕਰਦਾ। ਮਾਂ ਤੁਰ ਗਈ ਤਾਂ ਸਮਝੋ ਰੱਬ ਰੁਸਿਆ।

ਬਿਨਾਂ ਮਾਂ ਦੀ ਬੰਦਗੀ, ਬਖਸ਼ੰਦਗੀ, ਦਰਿਆ-ਦਿਲੀ<br>
ਬਾਕੀ ਸਭ ਕੁਝ ਹੁੰਦਿਆਂ, ਕੁਝ ਵੀ ਬਾਕੀ ਨਹੀਂ।

ਮੈਂ ਆਪ ਜੀ ਤੋਂ ਖਿਮਾ ਮੰਗਦਾ ਹਾਂ ਕਿ ਮਾਤਾ ਜੀ ਦੇ ਭੋਗ ਤੇ ਹਾਜ਼ਰ ਨਹੀਂ ਹੋ ਸਕਿਆ। ਕਿਉਂਕਿ ਕੁਝ ਦਿਨਾਂ ਲਈ ਵਿਉਪਾਰ ਦੇ ਸਬੰਧ ਵਿਚ ਬਾਹਰ ਗਿਆ ਹੋਇਆ ਸੀ। ਘਰ ਆਇਆ ਤਾਂ ਸਕੂਟਰ ਤੋਂ ਡਿਗ ਕੇ ਸੱਟਾਂ ਲੱਗ ਗਈਆਂ। ਅਕਾਲ ਪੁਰਖ ਸਤਿਗੁਰੂ ਜੀ ਬਖਸ਼ਸ਼ ਕਰਨ ਮਾਤਾ ਜੀ ਦੀ ਜੀਵ ਆਤਮਾ ਨੂੰ ਸਦੀਵੀਂ ਸੁਖ ਬਖਸ਼ ਕੇ ਆਪਣੇ ਪਵਿੱਤਰ ਚਰਨਾਂ ਵਿਚ ਨਿਵਾਸ ਦੇਣ।

ਆਪ ਜੀ ਤੋਂ ਦੋਬਾਰਾ ਖਿਮਾ ਮੰਗਦਾ ਹੋਇਆ, ਤੁਹਾਡਾ ਵੀਰ।

*—ਗੁਰਦੇਵ ਸਿੰਘ ਚੱਗਰ*

## ਧੰਨਵਾਦ

ਸਾਡੇ ਮਾਤਾ ਜੀ, ਸ੍ਰੀਮਤੀ ਸਵਰਨ ਕੌਰ ਜੀ ਦੇ ਦੇਹਾਂਤ ਤੇ ਦੂਰੋਂ ਨੇੜਿਓਂ ਅਨਗਿਣਤ ਸਜਨਾਂ ਮਿੱਤਰਾਂ ਦੇ ਸ਼ੋਕ ਸੁਨੇਹੇ, ਜ਼ਬਾਨੀ ਟੈਲੀਫੋਨ ਅਤੇ ਲਿਖਤੀ ਪੱਤਰਾਂ ਰਾਹੀਂ ਵੀ ਪੁਜੇ ਹਨ ਅਤੇ ਆਪ ਮਿਲ ਕੇ ਵੀ ਮਿੱਤਰਾਂ ਨੇ ਸੰਵੇਦਨਾ ਪ੍ਰਗਟ ਕੀਤੀ ਹੈ। ਸਾਰੇ ਦੋਸਤਾਂ ਦਾ ਧੰਨਵਾਦ ਹੈ ਜਿਨ੍ਹਾਂ ਇਸ ਸਮੇਂ ਸਾਨੂੰ ਤਾਕਤ ਬਖਸ਼ੀ ਹੈ।

*—ਜਗਦੀਸ਼ ਸਿੰਘ*

# ਪ੍ਰਤੀਕਿਰਿਆ

## ਕੂਕੇ ਸ਼ਹੀਦਾਂ ਦੀ ਸ਼ਨਾਖਤ ਬਾਰੇ

ਵਰਿਆਮ ਦੇ ਫਰਵਰੀ ੨੦੦੪ ਦੇ ਅੰਕ ਵਿਚ 'ਕੂਕੇ ਸ਼ਹੀਦਾਂ ਦੀ ਸ਼ਨਾਖਤ–ਇਕ ਵੰਗਾਰ' ਲੇਖ ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਦਾ ਲਿਖਿਆ, ਪੜ੍ਹਿਆ। ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਬਹੁਤ ਵਿਦਵਾਨ ਤੇ ਖੋਜੀ ਇਤਿਹਾਸਕਾਰ ਹਨ। ਬੜੀ ਖੁਸ਼ੀ ਹੁੰਦੀ ਹੈ, ਆਪ ਬੜੀ ਲਗਨ ਤੇ ਮਿਹਨਤ ਨਾਲ ਮਲੇਰਕੋਟਲਾ ਸਾਕੇ ਦੇ ੧੭ ਜਨਵਰੀ ੧੮੭੨ ਨੂੰ ਤੋਪਾਂ ਨਾਲ ਉਡਾਏ ਗਏ ਸ਼ਹੀਦਾਂ ਦੇ ਨਾਵਾਂ ਦੀ ਜਾਣਕਾਰੀ ਬਾਰੇ ਖੋਜ-ਕਾਰਜ ਵਿਚ ਲਗੇ ਹੋਏ ਹਨ। ਆਪ ਵਲੋਂ 'ਨਾਮਧਾਰੀ ਸ਼ਹੀਦਾਂ' ਨੂੰ ਸਰਕਾਰ ਅਜ਼ਾਦੀ ਸੰਗਰਾਮੀਏ ਮੰਨੇ ਇਸ ਬਾਰੇ ਇਕ ਜਨਹਿਤ ਪਟੀਸ਼ਨ ਦਾਇਰ ਕਰਨ ਬਾਰੇ ਅਤੇ ਇਸ ਦੇ ਨਤੀਜੇ ਦੀ ਜਾਣਕਾਰੀ, ਅਖਬਾਰ-ਰਸਾਲਿਆਂ ਰਾਹੀਂ ਮਿਲੀ। ਪ੍ਰੋ. ਵੜੈਚ ਨੇ ਇਹ ਸਲਾਹੁਣ ਯੋਗ ਕਾਰਜ ਕੀਤਾ ਹੈ, ਸ੍ਰੀ ਸਤਿਗੁਰੂ ਜੀ ਦੀ ਇਨ੍ਹਾਂ ਤੇ ਬੜੀ ਕਿਰਪਾ ਹੈ।

ਮੈਂ ਵੀ ਸ਼ਹੀਦਾਂ ਵਾਲਾ ਰਿਕਾਰਡ ਲੱਭਣ ਦੀ ਕੋਸ਼ਿਸ਼ ਕਰ ਰਹੀ ਹਾਂ, ਚਾਹੁੰਦੀ ਹਾਂ ਕਿ ਸ਼ਹੀਦਾਂ ਦੇ ਨਾਵਾਂ ਦੀ ਸੂਚੀ, ਠੋਸ ਸਬੂਤਾਂ ਤੇ ਆਧਾਰਿਤ ਹੋਵੇ। ਇਸ ਦੇ ਨਾਲ ਨਾਲ ਹੀ ਮੈਂ ਸ਼ਹੀਦਾਂ ਦੇ ਪਿੰਡ ਨੂੰ ਤੇ ਪਰਿਵਾਰਾਂ ਨੂੰ ਲੱਭ ਕੇ ਜਾਣਕਾਰੀ ਹਾਸਲ ਕੀਤੀ ਹੈ ਤੇ ਕਰ ਰਹੀ ਹਾਂ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਮੈਂ ਇਹ ਕੰਮ ਜੂਨ ੧੯੯੩ ਤੋਂ ਸ਼ੁਰੂ ਕੀਤਾ ਹੈ। ਹੁਣ ਤੀਕ ਕਰੀਬ ਸਾਰੇ ਪਰਿਵਾਰ ਮੈਂ ਲੱਭ ਲਏ ਹਨ। ਨਾਮਧਾਰੀ ਸ਼ਹੀਦਾਂ ਦੀ ਖੋਜ ਕਰਨ ਸੰਬੰਧੀ ਮੇਰਾ ਇਕ ਅੱਧੇ ਘੰਟੇ ਦੇ ਇੰਟਰਵਿਊ ਦਾ ਸਿੱਧਾ ਪ੍ਰਸਾਰਣ, ਦੂਰਦਰਸ਼ਨ ਜਲੰਧਰ ਦੇ ਡੀ.ਡੀ. ਪੰਜਾਬੀ ਚੈਨਲ 'ਤੇ ੧੪ ਦਸੰਬਰ ਸੰਨ ੨੦੦੩ ਨੂੰ ਪੇਸ਼ ਹੋਇਆ।

ਮਲੇਰ ਕੋਟਲਾ ਸਾਕੇ ਦੇ ੧੭ ਜਨਵਰੀ ੧੮੭੨ ਦੇ ਤੋਪਾਂ ਨਾਲ ਉਡਾਏ ਗਏ ੫੦ ਨਾਮਧਾਰੀ ਸ਼ਹੀਦਾਂ ਦੇ ਨਾਂ ਅਜੇ ਵੀ ਖੋਜ ਦਾ ਵਿਸ਼ਾ ਹਨ, ਕਿਉਂਕਿ ਅਜੇ ਤੀਕ ਸਰਕਾਰੀ ਰਿਕਾਰਡ ਵਿਚੋਂ ਨਾਵਾਂ ਦੀ ਲਿਸਟ ਲੱਭ ਨਹੀਂ ਸਕੀ ਹੈ। ਹੋ ਸਕਦਾ ਹੈ ਛੇਤੀ ਹੀ ਲੱਭ ਜਾਵੇ।

ਫਿਲਹਾਲ ਮੈਂ ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਦੁਆਰਾ ਛਾਪੀ ਗਈ ੧੭ ਜਨਵਰੀ ੧੮੭੨ ਦੇ ਸ਼ਹੀਦਾਂ ਦੀ ਨਾਵਾਂ ਦੀ ਲਿਸਟ ਬਾਰੇ ਕੁਝ ਦੱਸਣਾ ਚਾਹੁੰਦੀ ਹਾਂ।

ਸ. ਜੈਮਲ ਸਿੰਘ ਪਿੰਡ ਰੁੜਗੜ੍ਹ, ਸ਼ਹੀਦ ਨਹੀਂ ਬਲਕਿ ਪੁਲਿਸ ਦਾ ਮੁਖ਼ਬਿਰ ਸੀ। ੨੨ ਮਾਘ ਸੰਮਤ ੧੯੮੬ ਦਾ ਸਤਿਜੁਗ ਦਾ ਵਿਸ਼ੇਸ਼ ਅੰਕ, ਜੋ ਉਸ ਵੇਲੇ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ ਸੀ। ਇਸ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਦਾ ਇਕ ਲੇਖ ਛਪਿਆ ਸੀ। ਇਸ ਵੱਡ ਅੰਕਾਰੀ ਲੇਖ ਦੇ ਵਿਚ, 'ਮਲੇਰ ਕੋਟਲੇ ਦਾ ਸਾਕਾ' ਇਕ ਸਿਰਲੇਖ ਹੈ। ਇਸ ਦੇ ਪੰਨਾ ਨੰ. ੬੫-੬੬-੬੭ ਵਿਚ ਚਕ੍ਰਵਰਤੀ ਜੀ ਲਿਖਦੇ ਹਨ–

"ਰੜ੍ਹ ਪਿੰਡ ਦੇ ਸਰਦਾਰ ਜੈਮਲ ਸਿੰਘ ਨੇ ਅਰਜ਼ ਕੀਤੀ ਕਿ ਖਾਲਸਾ ਜੀ ਮੇਰੇ ਘਰ ਚਲ ਕੇ ਪ੍ਰਸ਼ਾਦ ਪਾਣੀ ਤਿਆਰ ਕਰੋ। ਸਿੰਘ ਏਸ ਦੇ ਕਪਟ ਜਾਲ ਨੂੰ ਨਾ ਸਮਝਦੇ ਹੋਏ, ਏਸਦੇ ਘਰ ਪ੍ਰਸ਼ਾਦ ਤਿਆਰ ਕਰਨ ਵਾਸਤੇ ਚਲੇ ਗਏ। ਸਿੰਘਾਂ ਨੂੰ ਪ੍ਰਸ਼ਾਦ ਪਾਣੀ ਵਿਚ ਰੁਝਾ ਕੇ ਆਪ ਏਸ ਜੈਮਲ ਸਿੰਘ ਨੇ ਸ਼ੇਰਪੁਰ ਦੇ ਠਾਣੇ ਖਬਰ ਕਰ ਦਿੱਤੀ ਕਿ ਸਿੱਖ ਐਸ ਵੇਲੇ ਮੇਰੇ ਕਬਜ਼ੇ ਵਿਚ ਹਨ..।"

ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ 'ਸਤਿਗੁਰੂ ਬਿਲਾਸ' ਭਾਗ ਪਹਿਲਾ ਦੇ ਪੰਨਾ ੪੭੦ ਅਨੁਸਾਰ, ਨੰਬਰਦਾਰ (ਨੰਬਰਦਾਰ ਅਤਰ ਸਿੰਘ ਦਾ ਲੜਕਾ ਜੈਮਲ ਸਿੰਘ) ਨੇ ਥਾਨੇ ਸ਼ੇਰਪੁਰ ਦੇ ਥਾਨੇਦਾਰ ਨੂੰ ਕਿਹਾ "ਮਲੇਰ ਕੋਟਲੇ ਮੈਂ ਕੂਕੇ ਸਿੰਘ ਪਠਾਨਾਂ ਨੂੰ ਬਢਕੇ ਰੜ ਆਇ ਗਏ ਹੈਂ...।

ਸ੍ਰੀ ਬਿਸ਼ਨ ਸਿੰਘ ਹਿਸਟੋਰੀਅਨ ਆਪਣੀ ਪੁਸਤਕ ਅਣਖੀ ਮਸਤਾਨੇ ਦੇ ਪੰਨਾ ਨੰ. ੮੫ ਤੋਂ ੮੯ ਵਿਚ ਪੁਲਿਸ ਦੇ ਇਸ 'ਜੈਮਲ ਮੁਕਬਰ' ਬਾਰੇ ਲਿਖਦੇ ਹਨ ਕਿ ਉਸ ਨੇ ਰੜ੍ਹ ਪਿੰਡ ਵਿਚ ਇਕੱਤਰ ਨਾਮਧਾਰੀ ਸਿੰਘਾਂ ਦੇ ਸ਼ਹੀਦੀ ਜਥੇ ਬਾਰੇ ਥਾਣੇਦਾਰ ਨੂੰ ਸੂਚਨਾ ਦਿੱਤੀ। ਭਾਵੇਂ ਇਹ ਸਿੰਘ ਆਪ ਵੀ ਸ਼ੇਰਪੁਰ ਗ੍ਰਿਫਤਾਰੀਆਂ ਦੇਣ ਗਏ ਸਨ।

ਇਸ ਜੈਮਲ ਸਿੰਘ ਦਾ ਪਰਿਵਾਰ ਅੱਜ ਵੀ ਪਿੰਡ ਰੁੜ੍ਹਗੜ੍ਹ ਵਿਖੇ ਵਸਦਾ ਹੈ। ਇਸ ਪਰਿਵਾਰ ਵਿਚ ਹੁਣ ਵੀ ਜਦ ਕੋਈ ਮਰਦਾ ਹੈ ਤਾਂ ਕੀੜੇ ਪੈ ਕੇ ਮਰਦਾ ਹੈ।

ਸ਼ਹੀਦ ਨੰਦ ਸਿੰਘ ਹੰਡਿਆਇਆ ਤੋਪਾਂ ਨਾਲ ਸ਼ਹੀਦ ਨਹੀਂ ਸਨ ਹੋਏ ਬਲਕਿ ਪਿੰਡ ਮਲੌਦ ਵਿਖੇ, ਸਰਦਾਰ ਬਦਨ ਸਿੰਘ ਦੇ ਕਿਲੇ ਵਿਚ ਹੋਈ ਲੜਾਈ ਸਮੇਂ ਸ਼ਹੀਦ ਹੋਏ ਸਨ।

ਇਸ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਸਤਿਜੁਗ (੨੨ ਮਾਘ ੧੯੮੬) ਵਿਚ ਛਪੇ ਲੇਖ 'ਮਲੇਰ ਕੋਟਲੇ ਦਾ ਸਾਕਾ' ਦੇ ਪੰਨਾ ਨੰ. ੬੪ ਵਿਚ ਲਿਖਦੇ ਹਨ,

"ਮਲੌਦ ਹੀ ਮਾਈ ਇੰਦ ਕੌਰ ਹੰਡਾਏ ਵਾਲੀ ਦਾ ਪਤੀ ਸਰਦਾਰ ਨੰਦ ਸਿੰਘ ਚੜਾਈ ਕਰ ਗਿਆ ਤੇ ਖਾਲਸੇ ਨੇ ਮਲੇਰ ਕੋਟਲੇ ਨੂੰ ਵਹੀਰਾਂ ਘਤ ਦਿੱਤੀਆਂ।"

ਸਤਿਗੁਰੂ ਬਿਲਾਸ (ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ) ਭਾਗ ਪਹਿਲਾ ਦੇ ਪੰਨਾ ਨੰ. ੪੬੬-੬੭ ਤੇ ਲਿਖਿਆ ਹੈ, "ਦੋ ਸਿੰਘ ਭੀ ਚੜ੍ਹਾਈ ਕਰ ਗਏ। ਸਹਿਕਦਿਆਂ ਨੂੰ ਅੰਦਰ ਲਿਆਇ ਸੁੱਟਿਆ। ਇਕ ਤਾਂ ਨੰਦ ਸਿੰਘ ਹੰਡਿਆਇ ਕਾ ਸੀ। ਜਿਸ ਨੂੰ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ। ਪਹਿਲੇ ਚੜੇਗਾ, ਸੋ ਬਾਰੀ ਅੱਗੇ ਪਹਿਲੇ ਚੜ੍ਹਾਈ ਕਰੀ ਸੀ।"

'ਅਣਖੀ ਮਸਤਾਨੇ' ਵਿਚ ਸ. ਬਿਸ਼ਨ ਸਿੰਘ ਹਿਸਟੋਰੀਅਨ ਪੰਨਾ ਨੰ. ੬੬ ਤੇ ਪੰਨਾ ਨੰ. ੯੨ ਵਿਚ ਇਸੇ ਗਲ ਦੀ ਪੁਸ਼ਟੀ ਕਰਦੇ ਹਨ।

ਨਾਮਧਾਰੀ ਇਤਿਹਾਸ ਵਿਚ ਸ. ਨਾਹਰ ਸਿੰਘ ਵੀ ਪੰਨਾ ਨੰ. ੧੬੩ ਤੇ ਲਿਖਦੇ ਹਨ ਕਿ ਮਲੌਦ ਵਿਖੇ ਹੋਈ ਲੜਾਈ ਵਿਚ ਨੰਦ ਸਿੰਘ ਹੰਡਿਆਏ ਵਾਲਾ ਸ਼ਹੀਦ ਹੋਏ।

ਸ਼ਹੀਦ ਜਗਤ ਸਿੰਘ (ਪਿੰਡ ਗੰਜੀ) ਤੋਪਾਂ ਨਾਲ ਨਹੀਂ ਬਲਕਿ ਮਲੇਰ ਕੋਟਲਾ ਵਿਖੇ ਹੋਈ ਲੜਾਈ ਵਿਚ ਲੜਦਿਆਂ ਸ਼ਹੀਦ ਹੋਏ।

'ਸਤਿਗੁਰੂ ਬਿਲਾਸ' (ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ), ਭਾਗ ਪਹਿਲਾ ਦੇ ਪੰਨਾ ਨੰ. ੪੬੮ ਅਨੁਸਾਰ "ਏਕ ਤੁਰਕ ਨੇ ਬੰਦੂਕ ਮਾਰੀ। ਜਗਤ ਸਿੰਘ ਗੰਜੀਵਾਲੇ ਨੂੰ ਲੱਗੀ। ਅਖੀਆਂ ਥੀ ਥੋੜ੍ਹਾ ਦਿਸਦਾ ਸੀ, ਬਿਬਾਣਾ ਪਰ ਚੜ੍ਹਕੇ ਗੁਰੂ ਜੀ ਕੀ ਪੁਰੀ ਨੂੰ ਗਿਆ।"

'ਅਣਖੀ ਮਸਤਾਨੇ' ਵਿਚ ਸ. ਬਿਸ਼ਨ ਸਿੰਘ ਹਿਸਟੋਰੀਅਨ ਲਿਖਦੇ ਹਨ, "ਇਕ ਗੋਲੀ ਛੱਡੀ ਸਿੰਘ ਨੂੰ, ਆਈ ਜਗਤ ਸਿੰਘ ਕੋਲੇ ਉਹਦੇ ਸੀਨੇ ਲੱਗੀ ਆਣ ਕੇ, ਸਚਖੰਡ ਸੁਧਾਇਆ।" ਇਹ ਜਗਤ ਸਿੰਘ ਪਿੰਡ ਗੰਜੀ ਜ਼ਿਲ੍ਹਾ ਫਿਰੋਜ਼ਪੁਰ ਦੇ ਸ. ਪੰਜਾਬ ਸਿੰਘ ਦਾ ਪੁੱਤਰ ਸੀ।

ਸ. ਹਰਨਾਮ ਸਿੰਘ ਪਿੰਡ ਗਿੱਲ, ਸ਼ਹੀਦੀ ਜਥੇ ਵਿਚ ਸ਼ਾਮਲ ਸੀ ਪਰ ਉਹ ਸ਼ਹੀਦ ਨਹੀਂ ਹੋਇਆ। ਜਥੇ ਵਿਚੋਂ ਨਿਕਲ ਆਇਆ ਸੀ। ਇਸ ਗੱਲ ਦੀ ਪੁਸ਼ਟੀ 'ਲਾਲ ਏਹਿ ਰਤਨ' (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼) ਦੇ ਪੰਨਾ ਨੰ. ੨੯੮ ਤੋਂ ਹੁੰਦੀ ਹੈ।

"ਇਕ ਮਹਾਂਪੁਰਖ ਗਿਲਾਂ ਦੇ ਸਨ (ਸ. ਹਰਨਾਮ ਸਿੰਘ) ਮਾਤਾ ਜੀ (ਮਾਤਾ ਜੀਵਨ ਕੌਰ ਜੀ) ਦੇ ਨਾਨਕਿਆਂ ਦੇ, ਉਹ ਮਾਤਾ ਜੀ ਨੂੰ ੧੯੨੧ ਨੂੰ ਰਾਵਲ ਪਿੰਡੀ ਵਿਚ ਮਿਲੇ ਸਨ।"

ਜਿਹੜੇ ਸ਼ਹੀਦੀ ਜਥੇ ਚੋਂ ਸਿੰਘ ਵਾਪਸ ਆ ਗਏ, ਉਨ੍ਹਾਂ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪ੍ਰਵਚਨਾਂ ਵਿਚ ਦੱਸਦੇ ਹਨ ਕਿ ਕੌਣ ਕੌਣ ਉਨ੍ਹਾਂ ਨੂੰ ਤੇ ਮਾਤਾ ਜੀ ਨੂੰ ਮਿਲੇ ਸਨ।

ਪਿੰਡ ਮਹਿਰਾਜ ਦੇ ਮਾਘਾ ਸਿੰਘ, ਜੋਧ ਸਿੰਘ ਤੇ ਅਤਰ ਸਿੰਘ ਬਾਰੇ ਵੀ ਮੈਨੂੰ ਪਤਾ ਲੱਗਾ ਸੀ ਕਿ ਸ਼ਹੀਦੀ ਜਥੇ ਵਿਚੋਂ ਵਾਪਸ ਆ ਗਏ ਸਨ।

ਦਿਆਲਪੁਰ ਕੋਟਲਾ ਨਾਂ ਦਾ ਕੋਈ ਪਿੰਡ ਨਹੀਂ ਲਭਿਆ। ਦਿਆਲਗੜ੍ਹ ਪਿੰਡ ਹੈ, ਜਿਸ ਦੇ ਸ਼ਹੀਦ ਭੂਪ ਸਿੰਘ ਸ਼ਹੀਦ ਨਿੱਕਾ ਸਿੰਘ ਤੇ ਸ਼ਹੀਦ ਵਰਿਆਮ ਸਿੰਘ ਦੇ ਪਰਿਵਾਰ ਪਿੰਡ ਵਿਚ ਮੌਜੂਦ ਹਨ।

੧੭ ਜਨਵਰੀ ੧੮੭੨ ਦੇ ਮਲੇਰ ਕੋਟਲੇ ਦੇ ਸਾਕੇ ਦੇ ਸ਼ਹੀਦਾਂ ਦੀ ਨਾਵਾਂ ਦੀ ਲਿਸਟ ਲੱਭਣ ਲਈ ਅਜੇ ਹੋਰ ਖੋਜ ਅਤੇ ਮਿਹਨਤ ਦੀ ਲੋੜ ਹੈ।

*—ਸੂਬਾ ਸੁਰਿੰਦਰ ਕੌਰ ਖਰਲ*
*ਨਾਮਧਾਰੀ ਇੰਜ. ਵਰਕਸ*
*ਰੋਪੜ*

ਤੁਸਾਂ ਐਤਕੀਂ ਦੇ 'ਵਰਿਆਮ' 'ਚ ਦਾਸ ਦੀਆਂ ਦੋ ਕਵਿਤਾਵਾਂ ਛਾਪਣ ਦੀ ਬੜੀ ਕ੍ਰਿਪਾ ਕੀਤੀ ਹੈ। ਪਰ 'ਰੰਗ ਦੇਖਿਆ' ਵਾਲੀ ਕਵਿਤਾ 'ਚ ਦੋ ਤਿੰਨ ਸ਼ਬਦ ਠੀਕ ਨਹੀਂ ਛਪੇ। ਦੂਸਰੇ ਸ਼ੇਅਰ 'ਚ 'ਆਪਣੇ ਦੀ ਥਾਂ ਸਾਹਮਣੇ', ਚੌਥੇ ਸ਼ੇਅਰ 'ਚ 'ਦੱਲੇ' ਦੀ ਥਾਂ 'ਕੱਲੇ' ਅਤੇ ਛੇਵੇਂ ਸ਼ੇਅਰ 'ਚ 'ਫੰਗ ਦੀ ਥਾਂ 'ਢੰਗ'। ਜਿਵੇਂ ਕਹਿੰਦੇ ਨੇ ਇਕ ਅੰਨ੍ਹੀ ਦੂਜੀ ਸਿਵਿਆਂ ਦੇ ਰਾਹ ਪੈ ਗਈ, ਇਕ ਤਾਂ ਹਜ਼ੂਰ ਦਾਸ ਦੇ ਸ਼ਬਦ ਜੋੜ ਅਤੇ ਲਿਖਾਈ 'ਚ ਕਾਫੀ ਘਾਟਾਂ ਹਨ ਦੂਜੇ ਤੁਹਾਡੇ ਪਾਸੇ ਭੀ ਕੋਈ ਸ਼ਾਇਦ ਇਹ ਕਮੀਆਂ ਅਣਗੌਲੀਆਂ ਕਰ ਗਿਆ। ਖੈਰ! ਹਰ ਕੋਈ ਭੁਲਣਹਾਰ ਹੈ। ਅਭੁਲ ਤਾਂ ਕੇਵਲ ਗੁਰੂ ਹੀ ਹੈ।

ਪਿਛੇ ਜਿਹੇ ਸਿਰਜਣਾ ਕੇਂਦਰ ਕਪੂਰਥਲਾ 'ਚ ਤੁਹਾਡਾ ਸਨਮਾਨ ਹੁੰਦਿਆਂ ਵੇਖ ਕੇ ਦਿਲ ਖਿੜ ਉਠਿਆ। ਉਹ ਭੀ ਖੇਸ ਨਾਲ ਤੇ ਉਹ ਭੀ ਡੱਬਿਆਂ ਵਾਲਾ। ਕਿੰਨਾਂ ਸਨੇਹ, ਪਿਆਰ ਤੇ ਸਤਿਕਾਰ ਛੁਪਿਆ ਹੈ ਇਸ ਨਿਮਾਣੀ ਜਹੀ ਪਿਆਰ ਨਿਸ਼ਾਨੀ ਵਿਚ। ਸਾਡੀ ਸਭਿਅਤਾ, ਸਾਡੀ

ਨਿਰਮਾਨਤਾ, ਸਾਡੀ ਅਪਣੱਤ ਇਸ 'ਚ ਫੁੱਟ ਫੁੱਟ ਪੈਂਦੀ ਹੈ। ਮੈਂ ਇਕੱਠ ਵਿਚ ਹਾਜ਼ਰ ਸਾਂ। ਪਰ ਤੁਹਾਡੇ ਨਾਲ ਅੱਖ ਮਿਲਾਉਣ ਦਾ ਹੀਆ ਨਾ ਕਰ ਸਕਿਆ, ਕਿਉਂਕਿ ਉਨ੍ਹਾਂ ਦਿਨਾਂ 'ਚ ਮੈਂ ਤਨੋ ਮਨੋ ਚੜ੍ਹਦੀ ਕਲਾ ਵਿਚ ਨਹੀਂ ਸਾਂ। ਹੁਣ ਤੁਹਾਡੇ ਵਰਗੇ ਪਿਆਰਿਆਂ ਸਦਕੇ ਅਪਾਰ ਕ੍ਰਿਪਾ ਹੋ ਰਹੀ ਹੈ। ਕਵਿਤਾ ਦੇ ਚਸ਼ਮੇ ਫੁੱਟ ਰਹੇ ਨੇ। ਕਵਿਤਾ ਕੁਵਤਾ ਤਾਂ ਐਵੇਂ ਬਹਾਨਾ ਹੈ ਆਪਣੇ ਪਿਆਰੇ ਪੀਆ ਨੂੰ ਰੀਝਾਉਣ ਦਾ ਉਸ ਦੇ ਗੁਣ ਗਾਉਣ ਦਾ। ਸੱਚ ਤਾਂ ਇਹ ਹੈ ਕਿ ਦਾਸ ਨੂੰ ਕਵਿਤਾ ਦੀਆਂ ਬਰੀਕੀਆਂ ਬਾਰੇ ਕੋਈ ਭੀ ਇਲਮ ਨਹੀਂ। ਬੱਸ ਜੱਟ ਜੱਫਾ ਹੀ ਹੈ, ਜੋ ਤੁਸੀਂ ਸਤਿਕਾਰ ਕੇ ਛਾਪੀ ਜਾਂਦੇ ਹੋ। ਪਿਆਰੇ ਨਾਲ ਤੁਹਾਡਾ ਭੀ ਰਿਸ਼ਤਾ ਜੋ ਹੋਇਆ ਤੇ ਜਿਵੇਂ ਕਹਿੰਦੇ ਨੇ ਰਿਸ਼ਤੇਦਾਰਾਂ ਦਾ ਮੂੰਹ ਤੇ ਰਖਣਾ ਹੀ ਪੈਂਦਾ ਹੈ।

*—ਅਜੈਬ ਸਿੰਘ, ਕਪੂਰਥਲਾ*

*(ਮੂਲ ਪਾਠ ਸੋਹਣਾ ਲਿਖਿਆ ਹੋਣ ਦੇ ਬਾਵਜੂਦ ਵੀ ਕਈ ਅੱਖਰ ਇਕੋ ਜਿਹੇ ਹੀ ਲਗਦੇ ਹੋਣ ਕਾਰਨ ਪਰੂਫ ਵਾਲਾ ਠੀਕ ਗਲਤ ਦਾ ਫੈਸਲਾ ਨਹੀਂ ਕਰ ਸਕਿਆ। ਸ਼ਾਇਦ ਇਸ ਅੰਕ ਵਿਚ ਵੀ ਅਜਿਹੀ ਗਲਤੀ ਹੋਵੇ।—ਸੰਪਾਦਕ)*

ਵਰਿਆਮ ਦੇ ਆਉਣ ਨਾਲ ਤੇ ਇਸਨੂੰ ਪੜ੍ਹਨ ਨਾਲ ਮੇਰੇ ਅੰਦਰ ਭੈਣੀ ਸਾਹਿਬ ਦੇ ਦਰਸ਼ਨਾਂ ਦੀ ਜਗਿਆਸਾ ਪੈਦਾ ਹੋਈ। ਨਾਮਧਾਰੀ ਪੰਥ ਦੇ ਸੰਗੀਤ, ਸਭਿਆਚਾਰ, ਧਰਮ ਤੇ ਜੀਵਨ ਪ੍ਰਤੀ ਮੋਹ ਦਾ ਗਿਆਨ ਮਿਲਿਆ ਹੈ।

ਹੁਣ ਮੈਂ ਵਰਿਆਮ ਦੀ ਉਡੀਕ ਕਰਨ ਲਗਾ ਹਾਂ; ਕਿਉਂਕਿ ਮੈਂ ਹਾਲੇ ਤਕ ਤੁਹਾਨੂੰ ਚੰਦਾ ਨਹੀਂ ਭੇਜਿਆ, ਸਿਰਫ ਇਕ ਕਵਿਤਾ ਹੀ ਭੇਜੀ ਸੀ ਜੋ ਮੇਰਾ ਸਿਰਜਨਾਤਮਕ ਚੰਦਾ ਸੀ। ਤੇ ਏਸੇ ਲੜੀ ਵਿਚ ਇਕ ਰਚਨਾ ਦੂਸਰੇ ਸਿਰਜਨਾਤਮਕ ਚੰਦੇ ਵਜੋਂ ਭੇਜ ਰਿਹਾ ਹਾਂ। ਕੁਝ ਦੇ ਕੇ ਕੁਝ ਪ੍ਰਾਪਤ ਕਰਨ ਦਾ ਇਛੁਕ ਹਾਂ।

*—ਕੁਲਵੰਤ ਸਿੰਘ ਔਜਲਾ*

*੯੭, ਮਾਡਲ ਟਾਊਨ, ਕਪੂਰਥਲਾ*

ਪਿਛਲੇ ਦਿਨੀਂ ਆਪ ਜੀ ਦੇ ਵਰਿਆਮ ਮੈਗਜ਼ੀਨ ਕੁਝ ਪੜ੍ਹਨ ਨੂੰ ਮਿਲੇ, ਜਿਸ ਵਿਚ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਅਨੇਕਾਂ ਸਖਸ਼ੀਅਤਾਂ ਬਾਰੇ ਪੜ੍ਹਨ ਨੂੰ ਮਿਲਿਆ।

---

ਸ. ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਸਮੇਂ ਵਿਚ ਮੈਗਜ਼ੀਨ ਵਰਿਆਮ ਦੇ ਉਨੱਤੀਵੇਂ ਵਰ੍ਹੇ ਵਿਚ ਪ੍ਰਵੇਸ਼ ਕਰ ਚੁੱਕੇ ਸਮੇਂ ਵਿਚ ਅਣਥੱਕ ਮਿਹਨਤ, ਹਿੰਮਤ, ਉਤਸ਼ਾਹ, ਉੱਦਮ, ਲਗਨ ਤੇ ਏਡੀ ਵੱਡੀ ਤਕੜੀ ਮਿਸਾਲ ਨਾਮਧਾਰੀ ਪੰਥ ਨੂੰ ਇਸ ਛੋਟੇ ਜਿਹੇ ਮੈਗਜ਼ੀਨ ਰਾਹੀਂ ਦਿੱਤੀ ਹੈ, ਜਿੰਨਾ ਦੀ ਮਾਨਾਂ-ਸਨਮਾਨਾਂ ਨਾਲ ਪ੍ਰਸੰਸਾ ਕਰਨੀ ਬਣਦੀ ਹੈ, ਮੈਗਜ਼ੀਨ ਵਰਿਆਮ ਦਿਨ-ਦੁਗਣੀ ਰਾਤ ਚੌਗੁਣੀ ਤਰੱਕੀ ਕਰੇ ਅਤੇ ਚੜ੍ਹਦੀਆਂ ਕਲਾਂ ਵਿਚ ਨਾਮਧਾਰੀ ਪੰਥ ਵਿਚ ਕਾਰਜਸ਼ੀਲ ਰਹੇ। ਸਾਡੀਆਂ ਸ਼ੁਭ-ਇਛਾਵਾਂ ਤੇ ਦੁਆਵਾਂ ਤੇ ਸਾਡੀਆਂ ਉਮਰਾਂ ਵੀ ਸ. ਜਗਦੀਸ਼ ਸਿੰਘ ਵਰਿਆਮ ਨੂੰ ਲੱਗਣ।

*—ਜਸਵਿੰਦਰ ਜੀਤ ਬਾਜਵਾ*

*ਰਮਦਾਸ-ਲਾਈਰਕ B.A.P.R.*

*ਅੰਮ੍ਰਿਤਸਰ*

ਦਾਸ ਨੇ ਬੜੇ ਚਾਅ ਨਾਲ ਤੁਹਾਡੇ ਨਾਲ ਰਿਸ਼ਤੇਦਾਰੀ ਜਤਾਈ ਸੀ। ਆਪਣਾ 'ਮਹਿਬੂਬ' ਜੋ ਇਕ ਹੋਇਆ। ਦੁਨੀਆਦਾਰਾਂ ਲਈ ਤਾਂ ਰਕੀਬ ਹੋਏ। ਪਰ ਅਧਿਆਤਮ ਜਗਤ 'ਚ ਫਕੀਰ ਹੋਏ। ਇਸ ਨਾਤੇ ਜਿਵੇਂ ਮੀਆਂ ਗ਼ਾਲਿਬ ਨੇ ਲਿਖਿਆ ਹੈ ਵਾਪਸੀ ਡਾਕੇ ਚਿੱਠੀ ਭੇਜਣ ਬਾਰੇ—

"ਕਾਸਦ ਕੇ ਆਤੇ ਆਤੇ ਖਤਿ ਇਕ ਔਰ ਲਿਖ ਰਖੂੰ
ਮੈਂ ਜਾਨਤਾ ਹੂੰ ਜੋ ਵੁਹ ਲਿਖੇਂਗੇ ਜਵਾਬ ਮੇਂ"

ਪਿਛੇ ਜਿਹੇ ਧਰਤ ਸੁਹਾਵੀ ਆਦਿ ਸੰਸਥਾਵਾਂ ਨੇ ਤੁਹਾਡਾ ਮਾਨ-ਸਨਮਾਨ ਕੀਤਾ ਤਾਂ ਤੁਹਾਡੀ ਅੱਜ ਤੋਂ ਕਈ ਸਾਲ ਪਹਿਲਾਂ ਘਾਲ ਕੀਤੀ ਨੂੰ ਦੇਖਕੇ ਐਨੇ ਚਿਰਾਂ ਪਿਛੋਂ ਫਲ ਲਗਦੇ ਪੜ੍ਹ ਕੇ, ਜਿਥੇ ਬਹੁਤ ਹੀ ਖੁਸ਼ੀ ਹੋਈ ਉਥੇ ਪੁਰਾਣੀਆਂ ਦੱਬੀਆਂ ਪੀੜਾਂ ਉਭਰ ਆਈਆਂ। ਜਦੋਂ ਵਾਤਾਵਰਣ ਲਈ ਜੂਝਦੇ ਦੋ ਸ਼ੈਦਾਈ ਅਣਆਈ ਮੌਤ ਦਾ ਸ਼ਿਕਾਰ ਹੋ ਗਏ, ਉਹ ਭੀ ਉਦੋਂ ਜਦੋਂ ਉਹ ਘਰੋਂ ਚਾਈਂ ਚਾਈਂ ਦਿੱਲੀ ਸਨਮਾਨ ਲੈਣ ਲਈ ਜਾ ਰਹੇ ਸਨ—ਸ੍ਰੀ ਟੀ.ਐਸ. ਭਾਈਆ ਜੀ ਤੇ ਕੁਲਦੀਪ ਸਿੰਘ ਸੰਧੂ। ਸੰਧੂ ਸਾਡੇ ਸ਼ਹਿਰ ਦਾ ਸਪੂਤ ਸੀ, ਦਾਸ ਵਾਤਾਵਰਨ ਸੰਸਥਾ ਨਾਲ ਜੁੜਿਆ ਹੋਇਆ ਹੋਣ ਸਦਕੇ ਸੰਧੂ ਬਾਰੇ ਸਭ ਕੁਝ ਜਾਣਦਾ ਹੈ। ਉਹਨੇ ਇਕੱਲੇ ਨੇ ਦੌੜ ਭਜ ਕਰਕੇ ਇਹ ਸੰਸਥਾ ਕਪੂਰਥਲੇ 'ਚ ਬਣਾਈ। ਰਜਿਸਟਰ ਕਰਵਾਈ। ਇਸ ਦੀਆਂ ਬੈਠਕਾਂ ਲਈ ਆਪੇ ਨਿਮੰਤਰਣ ਲਿਖਦਾ ਆਪੇ ਘਰ ਘਰ ਦੇ ਕੇ ਆਉਂਦਾ। ਪ੍ਰਸ਼ਾਨਿਕ ਅਧਿਕਾਰੀਆਂ ਨੂੰ ਮੀਟਿੰਗਾਂ ਦੀ ਪ੍ਰਧਾਨਗੀ ਭੀ ਕਰਵਾਉਂਦਾ ਤੇ ਜਦੋਂ ਬਾਰ ਬਾਰ ਕਹਿਣ ਤੇ ਕੋਈ ਕੰਮ ਨਾ ਹੁੰਦਾ ਵੇਖਦਾ ਤਾਂ ਉਹਨਾਂ ਨਾਲ ਪੰਗੇ ਭੀ ਲੈਂਦਾ। ਫੇਰ ਉਹ ਸਾਡੇ ਸਿਰਜਣਾ ਕੇਂਦਰ ਦਾ ਮੈਂਬਰ ਬਣ ਕੇ ਅਣਘੜਤ ਜਹੀਆਂ ਕਵਿਤਾਵਾਂ ਲਿਖਦਾ ਲਿਖਦਾ ਚੰਗਾ ਕਵੀ ਬਣ ਗਿਆ। ਬਹੁਤੇ ਪਰਚਿਆਂ 'ਚ ਉਹਦੀਆਂ ਕਵਿਤਾਵਾਂ ਵਾਤਾਵਰਨ ਤੇ ਛਪਦੀਆਂ ਹੋਣ

ਕਾਰਨ ਉਹਦੀ ਪਹਿਚਾਣ ਬਣੀ ਤੇ ਉਹਨੂੰ ਸਨਮਾਨ ਲਈ ਚੁਣਿਆ ਗਿਆ। ਅਗੇ ਜੋ ਹੋਇਆ ਤੁਹਾਨੂੰ ਪਤਾ ਹੀ ਹੈ। ਉਸ ਸ਼ਹੀਦ ਦੀ ਯਾਦ ਨੂੰ ਕਾਇਮ ਰੱਖਣ ਲਈ ਅਸੀਂ ਕੀ ਕੀਤਾ ਹੈ ? ਅਸੀਂ ਤਾਂ ਕੇਵਲ ਇਕ ਛੋਟੀ ਜਹੀ ਸੜਕ ਦਾ ਨਾਂ ਸੰਧੂ ਨੂੰ ਸਮਰਪਤ ਕੀਤਾ ਹੈ। ਉਸਦੇ ਰਿਸ਼ਤੇਦਾਰਾਂ ਤੇ ਸਨੇਹੀਆਂ ਨੇ ਬੜੀ ਦੌੜ ਭੱਜ ਪਿਛੋਂ ਉਸਦੀ ਭੋਲੀ ਭਾਲੀ ਜੀਵਨ ਸਾਥਣ ਨੂੰ ਅਧਿਆਪਕ ਲਗਵਾਇਆ। ਉਸਦੇ ਦੋ ਨਿੱਕੇ ਨਿੱਕੇ ਮਾਸੂਮ ਬੱਚੇ ਹੁਣ ਜਵਾਨ ਹੋ ਰਹੇ ਨੇ ਤੇ ਤਸੱਲੀ ਹੈ ਕਿ ਉਹ ਪੜ੍ਹਾਈ ਠੀਕ ਕਰ ਰਹੇ ਹਨ। ਇਕ ਦਿਨ ਉਹਦਾ ਛੋਟਾ ਬੱਚਾ ਆਪਣੇ ਪਿਤਾ ਦਾ ਸੜਕ ਤੇ ਨਾਂ ਲਿਖਿਆ ਦੇਖ ਕੇ ਆਪਣੀ ਮੰਮੀ ਨੂੰ ਆਕੇ ਦੱਸਦਾ ਹੈ ਤਾਂ ਉਹ ਮੰਮੀ ਮੂੰਹ ਪਾਸੇ ਕਰਕੇ ਆਪਣੇ ਹੰਝੂ ਲਕੋਂਦੀ ਹੈ। ਉਹ ਬੱਚੇ ਨੂੰ ਇਸ ਬਾਰੇ ਕੀ ਦੱਸੇ!

ਤੁਹਾਡੇ ਸਨਮਾਨ ਵਾਲੀ ਖਬਰ 'ਚ ਮੈਂ ਪੜ੍ਹਿਆ ਕਿ ਭਾਟੀਆ ਜੀ ਨੂੰ ਸ਼ਰਧਾਂਜਲੀ ਵਜੋਂ ਉਹਨਾਂ ਦੇ ਨਾਂ ਤੇ, ਉਹਨਾਂ ਨੂੰ ਅਮਰ ਕਰਨ ਲਈ ਇਕ ਇਨਾਮ ਰਖਿਆ ਗਿਆ ਹੈ ਜੋ ਹਰ ਸਾਲ ਵਾਤਾਵਰਨ ਦੀ ਸੰਭਾਲ ਵਜੋਂ ਦਿੱਤਾ ਜਾਂਦਾ ਹੈ। ਕੀ ਸੰਧੂ ਬਾਰੇ ਭੀ ਅਜਿਹਾ ਕੁਝ ਹੋ ਰਿਹਾ ਹੈ ? ਜੇ ਹੋ ਰਿਹਾ ਹੈ ਤਾਂ ਜ਼ਰਾ ਵਿਸਥਾਰ ਨਾਲ ਲਿਖਣਾ ; ਜੇ ਨਹੀਂ ਤਾਂ ਸਾਨੂੰ ਇਸ ਬਾਰੇ ਭੀ ਕੁਝ ਕਰਨਾ ਚਾਹੀਦਾ ਹੈ। ਘਟ ਤੋਂ ਘਟ ਜੇ ਹੋਰ ਨਹੀਂ ਤੇ ਭਾਟੀਆ ਸਾਹਿਬ ਦੇ ਸਨਮਾਨ ਨਾਲ ਸੰਧੂ ਦਾ ਨਾਂ ਭੀ ਜੋੜਿਆ ਜਾਵੇ; ਕਿਉਂਕਿ ਦੋਹਾਂ ਦੀਆਂ ਪ੍ਰਾਪਤੀਆਂ ਲਗਭਗ ਇਕੋ ਜਿਹੀਆਂ ਹਨ ਤੇ ਤ੍ਰਾਸਦੀਆਂ ਤਾਂ ਹੂ-ਬ-ਹੂ ਇਕੋ ਹਨ ਹੀ। ਦੋਵੇਂ ਇਕੋ ਮਿਸ਼ਨ ਲਈ ਜੀਏ ਤੇ ਇਕੋ ਵੇਲੇ ਦੋਵੇਂ ਇਕੱਠੇ ਸਾਥੋਂ ਵਿਛੜ ਗਏ। ਮੈਂ ਤੇ ਉਹਨਾਂ ਨੂੰ ਸ਼ਹੀਦ ਮੰਨਦਾ ਹਾਂ। ਸੰਧੂ ਪੜ੍ਹਿਆ ਤਾਂ ਐਮ.ਐਸ.ਸੀ. ਤੱਕ ਸੀ ਪਰ ਉਹ ਨੌਕਰੀ ਛੋਟੇ ਜਿਹੇ ਜੂਨੀਅਰ ਟੈਕਨੀਕਲ ਸਕੂਲ 'ਚ ਕਰਦਾ ਸੀ। ਉਹਨੇ ਨੌਕਰੀ ਥੋੜ੍ਹੇ ਜਿਹੇ ਸਾਲ ਹੀ ਕੀਤੀ ਸੀ ਕਿਉਂਕਿ ਉਹ ਭਰ ਜਵਾਨੀ ਵਿਚ ਹੀ ਸਭ ਨੂੰ ਵਿਛੋੜਾ ਦੇ ਗਿਆ। ਅੱਜ ਕਲ੍ਹ ਤਾਂ ਥਾਂ ਥਾਂ ਕਬਰਾਂ ਤੇ ਮੇਲੇ ਲੱਗਦੇ ਹਨ। ਅਜਿਹੇ ਸ਼ੈਦਾਈਆਂ ਨੂੰ ਕੌਣ ਯਾਦ ਕਰਦਾ ਹੈ। ਇਸ ਬਾਰੇ ਡਾ. ਭੌਰਾ ਸਾਹਿਬ ਆਦਿ ਨਾਲ ਸੰਪਰਕ ਕਰਕੇ ਲਿਖਣ ਦੀ ਕ੍ਰਿਪਾਲਤਾ ਕਰਨਾ। ਸਮਾਜ ਦਾ ਫਰਜ਼ ਬਣਦਾ ਹੈ ਕਿ ਉਸਦੀ ਨਿਸ਼ਕਾਮ ਸੇਵਾ ਤੇ ਘਾਲਣਾ ਦਾ ਮੁੱਲ ਪਾਵੇ।

*—ਅਜੈਬ ਸਿੰਘ*

*ਅਸੀਸ ਦੀ ਮਾਲ, ਕਪੂਰਥਲਾ*

## ਵਰਿਆਮ, ਵਰਿਆਮ ਹੀ ਹੈ !

ਹਿਰਦੇ 'ਚ ਜੀਹਦੇ ਤਸਵੀਰ ਚੀਨੀ ਵਾਲਿਆ ਦੀ
ਉਹਨੂੰ ਪ੍ਰਣਾਮ ਵਰਿਆਮ, ਵਰਿਆਮ ਹੀ ਹੈ।
ਰੋਮ ਰੋਮ ਵਿਚ ਜੀਹਦੇ ਰਾਮ ਰਾਮ ਰਮਿਆ ਹੈ।
ਜਪੇ ਰਾਮ ਰਾਮ ਵਰਿਆਮ, ਵਰਿਆਮ ਹੀ ਹੈ।
ਗੁਰੂ ਜਗਜੀਤ ਸਿੰਘ ਜੀ ਦੇ ਜੱਸ ਗੌਣ ਵਾਲਾ
ਜਾਣਦੇ ਤਮਾਮ ਵਰਿਆਮ ਵਰਿਆਮ ਹੀ ਹੈ
ਰਹਿੰਦਾ ਹੈ ਸਦਾ ਬਹਾਰ ਭੈਰਵੀ ਦੇ ਰਾਗ ਵਾਂਗੂ
ਸੁਭਾ ਅਤੇ ਸ਼ਾਮ ਵਰਿਆਮ ਵਰਿਆਮ ਹੀ ਹੈ।
ਪ੍ਰੇਮ ਦਾ ਪੁਜਾਰੀ ਤੇ ਵਪਾਰੀ ਵਾਹਦ ਬੰਦਗੀ ਦਾ
ਸੇਵਾ ਨਿਸ਼ਕਾਮ ਵਰਿਆਮ, ਵਰਿਆਮ ਹੀ ਹੈ।
ਜੌਹਰੀਆਂ ਦੇ ਵਾਂਗ ਜੋ ਪਛਾਣ ਕਰੇ ਹੀਰਿਆਂ ਦੀ
ਪੂਰੇ ਅੱਠ ਜਾਮ ਵਰਿਆਮ, ਵਰਿਆਮ ਹੀ ਹੈ।
ਸਾਦਗੀ ਸਖੌਂਦਾ ਤੇ ਪੜੌਂਦਾ ਪਾਠ ਏਕਤਾ ਦਾ
ਉਸਨੂੰ ਸਲਾਮ ਵਰਿਆਮ, ਵਰਿਆਮ ਹੀ ਹੈ।
ਇੜਾ ਅਤੇ ਪਿੰਗਲਾ ਥੀਂ ਸੁਖਮਨਾ ਤੋਂ ਸਹਿਜ ਤੱਕ
ਜਾਣਦਾ ਮੁਕਾਮ ਵਰਿਆਮ, ਵਰਿਆਮ ਹੀ ਹੈ
ਕਾਲਜਾਂ ਸਕੂਲਾਂ ਲਾਇਬ੍ਰੇਰੀਆਂ ਘਰਾਂ ਦੇ ਵਿਚ
ਗਿਆਨ ਦਾ ਪੈਗਾਮ ਵਰਿਆਮ ਵਰਿਆਮ ਹੀ ਹੈ।
ਕੀਹਦੇ ਨਾਲ 'ਆਦਲਾ' ਮੈਂ ਦਿਆਂ ਤਸ਼ਬੀਹ ਏਹਦੀ
ਪਰਚਾ ਵਰਿਆਮ, ਵਰਿਆਮ, ਵਰਿਆਮ, ਹੀ ਹੈ।

*—ਆਦਲ ਦਿਆਲਪੁਰੀ*

*ਪਿੰਡ ਦਿਆਲਪੁਰ (ਜਲੰਧਰ)*

## ਵਰਿਆਮ ਪੜ੍ਹੀਏ ਨਜ਼ਾਰਾ...

ਪੜ੍ਹੀਏ ਹੋਰ ਕਿਤਾਬਾਂ ਵੀ ਚੰਗੀਆਂ ਨੇ,
ਵਰਿਆਮ ਪੜ੍ਹੀਏ ਨਜ਼ਾਰਾ ਕੁਝ ਹੋਰ ਹੁੰਦਾ।
ਸਾਡੀ ਇੰਝ ਵਰਿਆਮ ਦੀ ਸਾਂਝ ਹੈ ਜੀ,
ਜਿਵੇਂ ਸਹਾਰਾ ਪਤੰਗ ਦਾ ਡੋਰ ਹੁੰਦਾ।
ਸ਼ੁਰੂ ਕਰ ਲਓ ਪੜ੍ਹਨ ਲਈ ਇਕ ਵਾਰੀ,
ਪੜ੍ਹਨ ਵਾਲਾ ਨਾ ਕਦੇ ਵੀ ਬੋਰ ਹੁੰਦਾ।
ਸੱਚੇ ਪਾਤਸ਼ਾਹ ਮੇਹਰਾਂ ਦਾ ਹੱਥ ਰੱਖੇ,
ਅਸਪਾਲ ਸਾਹਮਣੇ ਵੇਖੂ ਸਿਰਮੌਰ ਹੁੰਦਾ।

*—ਕਰਨੈਲ ਸਿੰਘ ਅਸਪਾਲ*

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 March -2004



ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਆਕ ਸੰਮੇਲਨ ਦੇ ਉਦਘਾਟਨ ਸਮੇਂ ਸ੍ਰੀ ਸਤਿਗੁਰੂ ਜੀ ਨੂੰ ਸਿਮ੍ਰਤੀ ਚਿੰਨ ਭੇਟ ਕਰਦੇ ਹੋਏ ਸੂਬਾ ਬਲਵਿੰਦਰ ਸਿੰਘ, ਸੂਬਾ ਜਗਤਾਰ ਸਿੰਘ ਭੱਟੀ। ਪਿਛੇ ਸੰਤ ਰਛਪਾਲ ਸਿੰਘ ਜੀ ਹਜ਼ੂਰੀ ਸੇਵਕ।



ਜਲੰਧਰ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ੨੪-੨੫ ਜਨਵਰੀ ਨੂੰ ਮਨਾਇਆ ਗਿਆ। ਤਸਵੀਰ ਵਿਚ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਆਪਣੇ ਸਾਥੀਆਂ ਜਥੇਦਾਰ ਗੁਰਲਾਲ ਸਿੰਘ, ਅਜੈਪਾਲ ਸਿੰਘ ਤਬਲੇ ਵਾਲਿਆਂ ਨਾਲ ਕੀਰਤਨ ਕਰਦੇ ਹੋਏ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289